ੴ ਸਤਿਗੁਰ ਪ੍ਰਸਾਦਿ ॥

ਮਨ ਰੇ ਪ੍ਰਭ ਕੀ ਸਰਨਿ ਬਿਚਾਰੋ

# ਆਤਮ ਬਲ ਦਾਨੀ

# ਗੁਰੂ ਤੇਗ਼ ਬਹਾਦਰ

ਗੁਰੂ ਨਾਨਕ ਮਿਸ਼ਨ ਪਟਿਆਲਾ

ਭੇਟਾ 25 ਪੈਸੇ

# ਦੋ ਸ਼ਬਦ

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦੀ ਤੀਜੀ ਸ਼ਤਾਬਦੀ ਮਣਾਉਂਦੇ ਹੋਇ ਗੁਰੂ ਨਾਨਕ ਮਿਸ਼ਨ ਪਟਿਆਲਾ ਇਹ ਲੇਖ ਉਸ ਆਤਮ ਬਲ ਦਾਨੀ ਮਹਾਨ ਸ਼ਹੀਦ ਨੂੰ ਸਮਰਪਤ ਕਰਦਾ ਹੈ, ਜਿਸ ਦੀ ਤੁਫੈਲ ਭਾਰਤ ਦਾ ਸਿਰ ਉਚਾ ਹੋਇਆ।

ਇਸ ਲੇਖ ਅੰਦਰ ਇਹ ਦੱਸਣ ਦਾ ਜਤਨ ਕੀਤਾ ਗਿਆ ਹੈ ਕਿ ਜਿਸ ਆਤਮ ਬਲ ਦਾ ਸਿਖਰ ਗੁਰੂ ਤੇਗ ਬਹਾਦਰ ਜੀ ਦੀ ਨਿਜੀ ਅਤੇ ਉਨ੍ਹਾਂ ਦੀ ਅਗਵਾਈ ਵਿਚ ਭਾਈ ਮਤੀ ਦਾਸ, ਭਾਈ ਦਿਆਲਾ ਆਦਿ ਦੀਆਂ ਸ਼ਹਾਦਤਾਂ ਸਨ, ਉਸ ਦਾ ਆਧਾਰ ਸ਼ਹੀਦ ਸਤਿਗੁਰੂ ਜੀ ਦੀ ਬਾਣੀ ਸੀ। ਇਸੇ ਬਾਣੀ ਦੇ ਮਹਤਵਪੂਰਨ ਪ੍ਰਭਾਵ ਨੇ ਗੁਰੂ ਦੇ ਸਿਖਾਂ ਨੂੰ ਬੇਮਿਸਾਲ ਸਿਖ ਇਤਹਾਸ ਰਚਣ ਦੀ ਸਮਰੱਥਾ ਬਖਸ਼ੀ ਸੀ ਅਤੇ ਜਦੋਂ ਜਦੋਂ ਵੀ ਸਿਖਾਂ ਨੇ ਇਸ ਬਾਣੀ ਦੀ ਦ੍ਰਿੜ੍ਹਤਾ ਆਪਣੇ ਅੰਦਰ ਲਈ, ਓਹ ਵਡੀਆਂ ਵਡੀਆਂ ਫੌਨੇ ਖਾਂ ਤਾਕਤਾਂ ਉਪਰ ਜਿੱਤ ਪ੍ਰਾਪਤ ਕਰਦੇ ਰਹੇ। ਇਸ ਦੇ ਤਤ ਸਾਰ ਨੂੰ ਗ੍ਰਹਿਣ ਕਰ ਕੇ ਅਤੇ ਆਪਣੇ ਜੀਵਨ ਨੂੰ ਇਸ ਉਪਰ ਢਾਲ ਕੇ ਅਜ ਵੀ ਅਸੀਂ ਸਿਖੀ ਦੇ ਮਹਾਨ ਵਿਰਸੇ ਦਾ ਪੁਨਰ ਨਿਰਮਾਨ ਕਰ ਸਕਦੇ ਹਾਂ।

ਸਕੱਤਰ
ਗੁਰੂ ਨਾਨਕ ਮਿਸ਼ਨ

ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਦਾ ਇਕ ਮੁਖ ਲੱਛਣ ਇਸ ਦੀ ਯਥਾਰਥਾ ਹੈ । ਸਾਰਥਕ ਅਤੇ ਯਥਾਰਥ ਹੋਣਾ ਸਾਹਿਤਕ ਰਚਨਾ ਦੇ ਵਿਸ਼ੇਸ਼ ਗੁਣ ਹੁੰਦੇ ਹਨ । ਗੁਰੂ ਗ੍ਰੰਥ ਸਾਹਿਬ ਦੀ ਬਾਣੀ ਸਮੁਚੇ ਤੌਰ ਹੀ ਐਸੇ ਗੁਣ ਭਰਪੂਰ ਹੈ ਪਰ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਅੰਦਰ ਇਹ ਗੱਲ ਵਡੀ ਪਰਤਖ ਹੈ । ਆਪ ਦਾ ਹਰ ਕਥਨ ਕਿਸੇ ਪ੍ਰਗਟ ਸਚਾਈ ਦਾ ਚਿਤਰਨ ਹੈ ਜੋ ਸਚਾਈ ਪੜ੍ਹਣ ਸੁਨਣ ਵਾਲੇ ਨੂੰ ਉਨ੍ਹਾਂ ਗੱਲਾਂ ਦੀ ਭਰਪੂਰ ਚਿਤਾਉਣੀ ਦੇਂਦੀ ਹੈ ਜੋ ਨਿਤਾ ਪ੍ਰਤੀ ਜੀਵਨ ਅੰਦਰ ਉਹ ਵੇਖਦਾ ਪਰ ਅਣਡਿਠ ਕਰ ਛਡਦਾ ਹੈ ਅਤੇ ਜਿਨ੍ਹਾਂ ਨੂੰ ਵਿਸਾਰਨਾ ਉਸ ਲਈ ਆਪਣੇ ਜੀਵਨ ਮਨੋਰਥ ਵਲੋਂ ਅਖਾਂ ਮੀਟ ਦੇਣ ਵਾਲਾ ਹੀ ਨਹੀਂ, ਸਗੋਂ ਜੀਵਨ ਨੂੰ ਅਸਫਲ ਅਤੇ ਦੁਖਿਤ ਕਰ ਛਡਣ ਵਾਲਾ ਹੁੰਦਾ ਹੈ ।

ਲੋਕ ਕਥਨ ਹੈ ਕਿ ਸਚ ਕੌੜਾ ਲਗਿਆ ਕਰਦਾ ਹੈ ਅਤੇ ਇਸ ਦੇ ਸੁਨਣ ਵੇਖਣ ਤੋਂ ਮਨੁਖ ਦਾ ਜੀਅ ਕਤਰਾਂਦਾ ਰਹਿੰਦਾ ਹੈ । ਕਬੂਤਰ ਦੇ ਅਖਾਂ ਮੀਟ ਛਡਣ ਵਾਂਗ ਓਹ ਸਮਝਦਾ ਹੈ ਕਿ ਸ਼ਾਇਦ ਉਸ ਦੇ ਇਉਂ ਕਰਨ ਨਾਲ ਬਲਾ ਟਲ ਜਾਵੇਗੀ ਪਰ ਐਸਾ ਹੁੰਦਾ ਨਹੀਂ । ਇਹ ਬਾਣੀ ਵਾਰ ੨ ਅਖਾਂ ਖੋਹਲ ਕੇ ਵੇਖਣ ਦੀ ਸੂਚਨਾ ਦੇਂਦੀ ਹੈ ਪਰ ਮਨੁੱਖ ਇਹ ਗੱਲ ਸਵੀਕਾਰ ਨਾ ਕਰਦਾ ਹੋਇਆ ਸੁਣੀ ਨੂੰ ਅਣਸੁਣੀ ਕਰਨ ਦਾ ਆਦੀ ਬਣਿਆ ਰਹਿੰਦਾ ਹੈ । ਗੁਰੂ ਜੀ ਵੰਗਾਰ ੨ ਕੇ ਇਸ ਨੂੰ ਕਹਿੰਦੇ ਹਨ :

'ਕਹਉ ਕਹਾ ਬਾਰ ਬਾਰ ਸਮਝਤ ਨਹ ਕਿਉ ਗਵਾਰ'

ਇਹ ਭੀ ਕਹਿੰਦੇ ਹਨ ਕਿ ਕਿਉਂ ਝੂਠੇ ਲੋਭ ਲਾਲਚ ਵਿਚ ਭੁੱਲ ਰਿਹਾ

ਹੈਂ, ਹੁਣ ਭੀ ਜਾਗ ਪਵੇਂ ਤਾਂ ਤੇਰਾ ਬਚਾ ਹੋ ਸਕਦਾ ਹੈ :

'ਕਹਾ ਭੂਲਿਓ ਰੇ ਝੂਠੇ ਲੋਭਿ ਲਾਗਿ
ਕਛੁ ਬਿਗਰਿਓ ਨਾਹਿਨ ਅਜਹੁ ਜਾਗੁ' (ਬਸੰਤ)

ਅਤੇ 'ਕਹਾ ਨਰ ਅਪਨੋ ਜਨਮੁ ਗਵਾਵੈ' (ਸਾਰੰਗ)

ਗੁਰੂ ਸਾਹਿਬ ਐਸੀਆਂ ਯਥਾਰਥ ਗੱਲਾਂ ਦੀ, ਜਿਨ੍ਹਾਂ ਨੂੰ ਭਲੀ ਤਰਾਂ ਜਾਣਦਿਆਂ ਹੋਇਆਂ ਮਨੁੱਖ ਨੇ ਵਿਸਾਰਿਆ ਹੋਇਆ ਹੈ, ਵਾਰ ੨ ਚਿਤਾਉਣੀ ਦੇਂਦੇ ਹਨ।

ਮਰਨਾ ਇਕ ਪ੍ਰਗਟ ਸਚਾਈ ਹੈ। ਹਰ ਕੋਈ ਜਾਣਦਾ ਹੈ ਕਿ ਜੋ ਜੰਮਿਆ ਹੈ ਅਵੱਸ਼ ਮਰੇਗਾ, ਪਰ ਮਨੁੱਖ ਇਹ ਭੁੱਲ ਕੇ ਐਸੀਆਂ ਆਪ ਹੁਦਰੀਆਂ ਕਰਦਾ ਹੈ ਕਿ ਵੇਖਣ ਵਾਲੇ, ਵੀ ਕਹਿ ਦੇਂਦੇ ਹਨ ਕਿ 'ਉਸ ਨੂੰ ਤਾਂ ਮੌਤ ਭੀ ਚੇਤੇ ਨਹੀਂ'। ਜਿਸ ਦੇ ਅੰਦਰ ਮਰਨ ਦੀ ਦ੍ਰਿੜਤਾ ਆ ਜਾਵੇ ਅਤੇ ਓਹ ਨਿਸਚੇ ਪੂਰਬਕ ਜਾਣ ਲਵੇ ਕਿ ਉਸ ਨੇ ਭੀ ਇਕ ਦਿਨ ਮਰ ਜਾਣਾ ਹੈ, ਓਹ ਧੱਕਾ ਜ਼ੁਲਮ ਕਰਨ ਤੋਂ ਜ਼ਰੂਰ ਝਿਜਕੇਗਾ ਬਲਕਿ ਵੈਰੀ ਦਾ ਮਰਨਾ ਭੀ ਉਸ ਨੂੰ ਨਹੀਂ ਮਸਤਾਇਗਾ। ਸੰਸਾਰ ਤੋਂ ਇਕ ਦਿਨ ਚਲੇ ਜਾਣ ਅਤੇ ਏਥੇ ਸਦਾ ਨ ਰਹਿਣ ਦੀ ਯਾਦ ਦੁਨੀਆਵੀ ਐਸ੍ਵਰਜ ਅਤੇ ਪ੍ਰਭਤਾ ਦੀ ਮਾਨ ਵਡਿਆਈ ਉਪਰ ਇਕ ਅਜੇਹਾ ਪ੍ਰਤਿ-ਬੰਦ ਹੈ ਜੋ ਮਨੁੱਖ ਨੂੰ ਹੰਕਾਰੇ ਜਾਣ ਤੋਂ ਬਚਾਉਂਦਾ ਅਤੇ ਐਸੇ ਐਸ੍ਵਰਜ ਨੂੰ ਲੋਕ ਭਲਾਈ ਹਿਤ ਵਰਤਨ ਦੀ ਪ੍ਰੇਰਨਾ ਦੇਂਦਾ ਹੈ। ਓਹ ਕਿਸੇ ਨੂੰ ਆਪਣੇ ਵਡੇ ਹੋਣ ਦੀ ਧੌਂਸ ਨਹੀਂ ਜਤਾਂਦਾ ਅਤੇ ਨ ਭੈ ਹੀ ਦੇਂਦਾ ਹੈ ਬਲਕਿ ਉਸ ਦੇ ਨਿਜੀ ਮੌਜ ਮੇਲਿਆਂ ਅਤੇ ਜਸ਼ਨਾਂ ਦੀਆਂ ਬੇਹੂਦਗੀਆਂ ਉਪਰ ਭੀ ਇਹ ਰੋਕ ਥਾਮ ਦਾ ਅਸਰ ਰਖਦੀ ਹੈ। ਇਕ ਵਾਰ ਕਿਸੇ ਬਾਦਸ਼ਾਹ ਦੇ ਇਕ ਵਜ਼ੀਰ ਨੇ, ਜਿਸ ਨੂੰ ਮੌਤ ਸਦਾ ਚੇਤੇ ਰਹਿੰਦੀ ਸੀ, ਬਾਦਸ਼ਾਹ ਦੀ ਕਿਸੇ ਫਤਹਿਯਾਬੀ ਦੇ ਜਸ਼ਨ ਸਮੇਂ ਉਸ ਨੂੰ ਆਪੇ ਤੋਂ ਬਾਹਰ ਹੁੰਦਾ ਵੇਖ ਸਹਿਜੇ ਜਹੇ ਕਹਿ ਦਿਤਾ 'ਇਹ ਭੀ ਨਹੀਂ ਰਹਿਗਾ'।

ਬਾਦਸ਼ਾਹ ਨੂੰ ਵਜ਼ੀਰ ਦੇ ਇਹ ਸ਼ਬਦ ਬਹੁਤ ਬੁਰੇ ਲਗੇ ਅਤੇ ਉਸ ਨੇ ਵਜ਼ੀਰ ਨੂੰ ਕੈਦ ਕਰ ਦਿਤਾ । ਕਿਸੇ ਹੋਰ ਸਮੇਂ ਬਾਦਸ਼ਾਹ ਨੂੰ ਆਪਣੇ ਵੈਰੀ ਹਥੋਂ ਵਡੀ ਹਾਰ ਹੋਈ ਜਿਸ ਦੇ ਸਦਮੇਂ ਅੰਦਰ ਓਹ ਮਰਣ ਕਿਨਾਰੇ ਜਾ ਪੁਜਾ । ਉਸ ਦੇ ਕੈਦ ਕੀਤੇ ਵਜ਼ੀਰ ਨੇ ਜੇਲ੍ਹ ਤੋਂ ਉਸ ਨੂੰ ਕਹਿ ਭੇਜਿਆ 'ਬਾਦਸ਼ਾਹ ਸਲਾਮਤ, ਇਹ ਭੀ ਨਹੀਂ ਰਹਿਗਾ' । ਵਜ਼ੀਰ ਦੇ ਇਹ ਸ਼ਬਦ ਬਾਦਸ਼ਾਹ ਨੂੰ ਅਕਸੀਰ ਹੋ ਲਗੇ, ਉਸ ਨੂੰ ਹੌਸਲਾ ਹੋ ਆਇਆ ਅਤੇ ਉਹ ਮੁੜ ਤਿਆਰ ਬਰ ਤਿਆਰ ਹੋ ਗਿਆ ਅਤੇ ਵਜ਼ੀਰ ਨੂੰ ਰਿਹਾ ਕਰਕੇ ਬੜੀਆਂ ਖਿਲੱਤਾਂ ਬਖਸ਼ੀਆਂ ।

ਸੋ ਮੰਦੀ ਜਾਂ ਚੰਗੀ ਹਰ ਹਰ ਗੱਲ ਦੇ ਸਦਾ ਨ ਰਹਿਣ ਦੀ ਦ੍ਰਿੜਤਾ ਮਨੁੱਖ ਦੇ ਮਨ ਦਾ ਸੰਤੁਲਨ (Balance) ਕਾਇਮ ਰਖਣ ਲਈ ਬੜੀ ਜ਼ਰੂਰੀ ਹੈ । ਅਜੇਹਾ ਮਨੁੱਖ ਦੁਖ ਵਿਚ ਡੋਲਦਾ ਨਹੀਂ, ਨ ਸੁਖ ਵਿਚ ਮਚਦਾ ਹੀ ਹੈ । ਹਰਖ ਸ਼ੋਕ, ਮਾਨ ਅਪਮਾਨ ਉਸ ਨੂੰ ਘਟ ਪੋਂਹਦੇ ਹਨ । ਇਹ ਸਾਰੀ ਬਰਕਤ ਇਸ ਨਿਸਚੇ ਵਿਚ ਹੈ ਕਿ ਦੁਨੀਆਂ ਅੰਦਰ ਕੋਈ ਇਕ ਦਸ਼ਾ ਸਦਾ ਨਹੀਂ ਰਹਿਗੀ–ਨ ਐਸ੍ਵਰਜ ਰਹਿਗਾ ਨ ਕੰਗਾਲੀ ਰਹਿਗੀ–ਐਸਾ ਨਿਸਚਾ ਹੀ ਜ਼ਿੰਦਗੀ ਤੇ ਮੌਤ ਸੰਬੰਧੀ ਬਨਾਉਣ ਦੀ ਲੋੜ ਹੈ-ਜ਼ਿੰਦਗੀ ਭੀ ਸਦਾ ਨਹੀਂ ਰਹਿਗੀ, ਨ ਮੌਤ ਸਦਾ ਮਾਰੇਗੀ ਕਿਉਂਕਿ 'ਮਰਣ ਹਾਰ ਇਹ ਜੀਅਰਾ ਨਾਹੀ' ।

ਗੁਰੂ ਤੇਗ ਬਹਾਦਰ ਸਾਹਿਬ ਜਿਥੇ ਇਹ ਗੱਲ ਵਾਰ ੨ ਚੇਤੇ ਕਰਾਉਂਦੇ ਹਨ ਕਿ 'ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੇ ਕਾਲਿ' ਅਤੇ 'ਸਾਧੋ ਇਹੁ ਤਨੁ ਮਿਥਿਆ ਜਾਨਉ', ਅਤੇ ਕਹਿੰਦੇ ਹਨ ਕਿ ਇਹ ਗੱਲ ਸਦਾ ਚੇਤੇ ਰਖੋ ਬਲਕਿ ਹਿਰਦੇ ਵਿਚ ਧਾਰਨ ਕਰ ਲਵੋ ਕਿ ਜੀਵਨ ਦੇ ਅੰਤ ਹੁੰਦਿਆਂ ਦੇਰ ਨਹੀਂ ਲਗਨੀ ।

'ਰੇ ਨਰ ਇਹ ਸਾਚੀ ਜੀਅ ਧਾਰਿ
ਸਗਲ ਜਗਤੁ ਹੈ ਜੈਸਾ ਸੁਪਨਾ ਬਿਨਸਤ ਲਗਤ ਨ ਬਾਰ'

ਉਥੇ ਇਹ ਦਸ ਕੇ ਮਨੁੱਖ ਨੂੰ ਮੌਤ ਵਲੋਂ ਬੇਖੌਫ ਤੇ ਬੇਫਿਕਰ ਰਹਿਣ ਦੀ ਸੂਚਨਾ ਭੀ ਦੇਂਦੇ ਹਨ ਕਿ ਜਦੋਂ ਮੌਤ ਨੇ ਆਉਣਾ ਹੀ ਆਉਣਾ ਹੈ ਤਾਂ ਇਸ ਗੱਲ ਦੀ ਚਿੰਤਾ ਕਿਉਂ ਕਰਦੇ ਹੋ : 'ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ' ਸਰੀਰ ਨੇ ਤਾਂ ਆਖਰ ਜਾਣਾ ਹੀ ਜਾਣਾ ਹੈ ਪਰ 'ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ' ਉਸ ਨੇ ਤਾਂ ਨਹੀਂ ਮਰਨਾ, ਉਸ ਦੇ ਸਰੀਰ ਤੋਂ ਸਦਾ ਲਈ ਛੁਟਕਾਰਾ ਪਾਉਣ ਦਾ ਉਪਾਉ ਕਰ ਤਾਂ ਕਿ ਜਨਮ ਮਰਨ ਦਾ ਸੰਸਾ ਮੁੱਕ ਹੀ ਜਾਵੇ

'ਮਾਨਸ ਦੇਹ ਬਹੁਰਿ ਨ ਪਾਵੈ ਕਛੂ ਉਪਾਉ ਮੁਕਤਿ ਕਾ ਕਰੁ ਰੇ'

ਮੌਤ ਜੇਹੀ ਹਰ ਕਿਸੇ ਦੀ ਜਾਣੀ ਬੁਝੀ ਯਥਾਰਥ ਗੱਲ ਦੀ ਚਿਤਾਉਣੀ ਦੇਣ ਅਤੇ ਉਸ ਨੂੰ ਸਦਾ ਚੇਤੇ ਅੰਦਰ ਵਸਾਏ ਰਖਣ ਦੇ ਅੰਤਰ ਗਤ (ਤਹਿ ਵਿਚ) ਇਹ ਗੱਲ ਵੀ ਸੀ ਕਿ ਮਨੁੱਖ ਮੌਤ ਵਲੋਂ ਬੇਖੌਫ਼ ਹੋ ਜਾਵੇ- ਉਸ ਦੇ ਅੰਦਰ ਮੌਤ ਦਾ ਡਰ ਨ ਰਹੇ । ਇਹ ਮਨੋਵਿਗਿਆਨ ਦੀ ਮੰਨੀ ਹੋਈ ਗੱਲ ਹੈ ਕਿ ਜਿਸ ਖਿਆਲ ਨੂੰ ਵਾਰ ੨ ਚੇਤੇ ਕਰਦੇ ਰਹੀਏ, ਉਸ ਦੀ ਮਨ ਪਕੜ ਕਰ ਲੈਂਦਾ ਹੈ, ਓਹ ਫਿਰ ਓਪਰਾ ਨਹੀਂ ਲਗਦਾ, ਓਹ ਅਪਨਾਇਆ ਜਾਂਦਾ ਹੈ, ਉਸ ਦਾ ਡਰ ਮਨ ਤੋਂ ਲਹਿ ਜਾਂਦਾ ਹੈ । ਜੋ ਲੋਕ ਮੌਤ ਵਾਪਰਦੀ ਨਿਤਾਪ੍ਰਤ ਵੇਖਦੇ ਹੋਣ, ਜੈਸਾ ਕਿ ਜੰਗਾਂ ਜੁਧਾਂ ਅੰਦਰ ਰਹਿਣ ਵਾਲੇ ਸੂਰਮਿਆਂ ਦੀ ਹਾਲਤ ਹੁੰਦੀ ਹੈ, ਉਨਾਂ ਨੂੰ ਜੰਗ ਦਾ ਜਾਂ ਮਰਨ ਮਾਰਨ ਦਾ ਡਰ ਨਹੀਂ ਪੋਂਹਦਾ । ਕਥਨ ਹੈ 'ਸੂਰ ਕਿ ਸਨਮੁਖ ਰਣ ਤੇ ਡਰਪੇ' । ਅਠਾਰਵੀਂ ਸਦੀ ਅੰਦਰ ਸਿੰਘਾਂ ਦੇ ਖੁਸ਼ੀ ੨ ਜੰਗਾਂ ਅੰਦਰ ਜੂਝਦੇ ਰਹਿਣ ਅਤੇ ਸ਼ਹੀਦੀਆਂ ਪਾਉਣ ਦੇ ਅੰਤਰਗਤ ਵੀ ਉਨ੍ਹਾਂ ਦੀ ਇਹ ਨਿਡਰਤਾ ਹੀ ਸੀ । ਹਿਰਦੇ ਅੰਦਰ ਜਦੋਂ ਇਹ ਖਿਆਲ ਪੱਕਾ ਹੋ ਜਾਵੇ ਅਥਵਾ ਇਸ ਦੀ ਦ੍ਰਿੜਤਾ ਆ ਜਾਵੇ ਕਿ ਮੌਤ ਨੇ ਅਵੱਸ਼ ਆਉਣਾ ਹੈ ਤਾਂ ਮੌਤ ਦਾ ਡਰ ਚੁਕਿਆ ਜਾਂਦਾ ਹੈ । ਗੁਰੂ ਤੇਗ ਬਹਾਦਰ ਸਾਹਿਬ ਲੋਕਾਂ ਦਾ ਇਹ ਡਰ ਚੁਕਨਾ ਚਾਹੁੰਦੇ ਸਨ ।

ਸਮੇਂ ਦੀ ਮਜ਼ਲੂਮ ਭਾਰਤੀ ਜਨਤਾ ਦੀ ਦਸ਼ਾ ਅਜੇਹੀ ਹੋ ਗਈ ਹੋਈ

ਸੀ ਕਿ ਓਹ ਚੰਗੇ ਭਲੇ ਰਿਸ਼ਟ ਪੁਸ਼ਟ ਸਰੀਰ ਭੀ ਰਖਦੇ ਸਨ, ਦਿਮਾਗੀ ਤੌਰ ਭੀ ਘਟ ਚਾਤੁਰ ਨਹੀਂ ਸਨ ਪਰ ਮੌਤ ਵਲੋਂ ਬਹੁਤ ਤ੍ਰੇਹਦੇ ਸਨ, ਇਹੋ ਕਾਰਨ ਸੀ ਉਨ੍ਹਾਂ ਦੀ ਅਧੋਗਤੀ ਦਾ। ਗੁਰੂ ਸਾਹਿਬ ਇਹ ਕਾਰਨ ਦੂਰ ਕਰਨਾ ਚਾਹੁੰਦੇ ਸਨ। ਆਪ ਦੇਖਦੇ ਸਨ ਕਿ ਜਨਤਾ ਸਰੀਰਕ ਬਲ ਅਤੇ ਦਿਮਾਗੀ ਬਲ ਤੋਂ ਤਾਂ ਵਿਰਵੀ ਨਹੀਂ ਸੀ ਪਰ ਆਤਮ ਬਲ ਨ ਰਖਣ ਕਾਰਨ ਜ਼ੁਲਮ ਮੂਹਰੇ ਉਭਾਸਰ ਨਹੀਂ ਸਕਦੀ ਸੀ ਅਤੇ ਮੌਤ ਆਉਣ ਤੋਂ ਅਗੇਤਰੀ ਆਪਣੇ ਮਨੋਂ ਹੀ ਮਰ ਚੁਕੀ ਹੋਈ ਸੀ ਕਿਉਂਕਿ ਮੌਤ ਦਾ ਡਰ ਵਡੇ ਪਰਬਲ ਰੂਪ ਵਿਚ ਉਨਾਂ ਦੇ ਮਨਾਂ ਪਰ ਛਾਇਆ ਹੋਇਆ ਸੀ। ਆਪ ਉਨ੍ਹਾਂ ਦਾ ਇਹ ਡਰ ਚੁਕਨਾ ਚਾਹੁੰਦੇ ਸਨ, ਜੋ ਗੂੜ੍ਹ ਗਿਆਨ ਜਾਂ ਰਹੱਸ ਮਈ ਵਿਚਾਰਾਂ ਦੀ ਬਜਾਏ ਯਥਾਰਥ ਗੱਲਾਂ ਸਮਝਣ ਵੇਖਣ ਨਾਲ ਆਸਾਨੀ ਨਾਲ ਚੁਕਿਆ ਜਾ ਸਕਦਾ ਸੀ। ਨਿਰਾ ਗਿਆਨ ਜਾਂ ਦਿਮਾਗੀ ਜਾਣਕਾਰੀ ਆਤਮਕ ਜਾਗ੍ਰਤ ਪੈਦਾ ਨਹੀਂ ਕਰਦੇ-ਮਨੁੱਖ ਹੋਰਨਾਂ ਨੂੰ ਮਰਦੇ ਵੇਖ ਕੇ ਭੀ ਇਹ ਨਿਸਚਾ ਨਹੀਂ ਧਾਰਦਾ ਕਿ ਉਸ ਨੇ ਭੀ ਮਰਨਾ ਹੈ :

'ਇਕਿ ਬਿਨਸੈ ਇਕਿ ਅਸਥਿਰ ਮਾਨੈ ਅਚਰਜੁ ਲਖਿਓ ਨ ਜਾਈ'
(ਗਉੜੀ)

ਮੌਤ ਦਾ ਡਰ ਮੌਤ ਦੀ ਨਿਰੰਤਰ (ਲਗਾਤਾਰ) ਯਾਦ ਦੁਆਰਾ ਹੀ ਚੁਕਿਆ ਜਾ ਸਕਦਾ ਹੈ ਜਿਸ ਲਈ ਗੁਰੂ ਜੀ ਆਪਣੀ ਬਾਣੀ ਅੰਦਰ ਮਨੁੱਖ ਨੂੰ ਅਵੱਸ਼ ਵਾਪਰਨ ਵਾਲੀ ਮੌਤ ਦੀ ਯਥਾਰਥ ਗੱਲ ਦਾ ਵਾਰ ਵਾਰ ਚੇਤਾ ਕਰਾਉਂਦੇ ਹਨ।

ਇਸ ਨੂੰ ਹੋਰ ਵਧੇਰੇ ਦ੍ਰਿੜਤਾ ਦੇਣ ਲਈ ਦੂਜੀ ਯਥਾਰਥ ਗੱਲ ਦੁਨੀਆਂ ਦੇ ਧਨ ਪਦਾਰਥ ਅਤੇ ਸਨਬੰਧੀਆਂ ਦੀ ਨਾਸ਼ਮਾਨਤਾ ਦੀ ਆਪ ਨੇ ਕੀਤੀ, ਤਾਂ ਕਿ ਇਨ੍ਹਾਂ ਵੱਲ ਪਿਆ ਉਨ੍ਹਾਂ ਦਾ ਮੋਹ ਮਾਮਤਾ ਘਟਣ ਅਤੇ ਇਨ੍ਹਾਂ ਨੂੰ ਛਡਣ ਵਿਚ ਬਹੁਤਾ ਦੁਖ ਪਰਤੀਤ ਨ ਹੋਵੇ। ਆਪ ਨੇ ਫੁਰਮਾਇਆ :

'ਮਨ ਰੇ ਕਹਾ ਭਇਓ ਤੈ ਬਉਰਾ
ਅਹਿਨਿਸ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ
ਜੋ ਤਨੁ ਤੈ ਅਪਨੋ ਕਰ ਮਾਨਿਓ ਅਰੁ ਸੁੰਦਰ ਗ੍ਰਿਹ ਨਾਰੀ
ਇਨ ਮਹਿ ਕਛੁ ਤੇਰੋ ਰੇ ਨਾਹਿਨ ਦੇਖਹੁ ਸੋਚ ਬਿਚਾਰੀ'

ਅਤੇ ਸਮੁਚੇ ਤੌਰ ਮਨੁੱਖ ਦੀ ਦਸ਼ਾ ਨੂੰ ਇਉਂ ਬਿਆਨਿਆਂ :—

'ਜੋਬਨੁ ਧਨੁ ਪ੍ਰਭਤਾ ਕੇ ਮਦ ਮਿਤ ਅਹਿਨਿਸਿ ਰਹੈ ਦਿਵਾਨਾ'

ਫਿਰ ਆਪ ਨੇ ਸਮਝਾਇਆ ਕਿ ਇਹ ਸਾਕ ਸਨਬੰਧ ਭਾਵੇਂ ਕਿਤਨੇ ਹੀ ਪਿਆਰੇ ਹੋਣ ਜੀਉਂਦਿਆਂ ਦੇ ਹੀ ਹਨ, ਮਰੇ ਪਿਛੋਂ ਉਨ੍ਹਾਂ ਨੇ ਤੈਨੂੰ ਪ੍ਰੇਤ ੨ ਕਹਿਣ ਲਗ ਜਾਣਾ ਹੈ ਅਤੇ ਜਿਸ ਘਰ ਵਿਚ ਤੂੰ ਉਨ੍ਹਾਂ ਨਾਲ ਏਨਾ ਸਮਾਂ ਗੁਜ਼ਾਰਿਆ ਹੁੰਦਾ ਹੈ, ਉਥੇ ਤੇਰਾ ਇਕ ਘੜੀ ਰਹਿਣਾ ਭੀ ਉਨ੍ਹਾਂ ਨਹੀਂ ਸਹਿ ਸਕਨਾ, ਕਿੰਨੀ ਤੋਤਾ ਚਸ਼ਮੀ ਹੈ ਉਨ੍ਹਾਂ ਦੀ ਤੇਰੇ ਪ੍ਰਤੀ

'ਸਭੁ ਕਿਛੁ ਜੀਵਤ ਕੋ ਬਿਵਹਾਰੁ
ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ
ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤ ਪੁਕਾਰਿ
ਆਧ ਘਰੀ ਕੋਊ ਨਹਿ ਰਾਖੈ ਘਰ ਤੇ ਦੇਤ ਨਿਕਾਰਿ'

ਅਜੇਹਾ ਵਰਤਾਉ ਨਿਰਾ ਮਰਣ ਪਿਛੋਂ ਹੀ ਨਹੀਂ ਕੀਤਾ ਜਾਂਦਾ, ਸਗੋਂ ਜੀਊਂਦੇ ਜੀਅ ਹੀ, ਜਦੋਂ ਮਨੁੱਖ ਨੂੰ ਬਿਪਤਾ ਪੈ ਜਾਏ ਜਾਂ ਉਸ ਦੇ ਨਿਰਧਨ ਹੋ ਜਾਣ ਕਾਰਨ ਉਸ ਪਾਸੋਂ ਕੋਈ ਲਭਤ ਨ ਹੋਵੇ, ਤਾਂ ਡਾਢੇ ਸੱਕੇ ਸਨਬੰਧੀ, ਘਰ ਦੀ ਇਸਤਰੀ ਅਤੇ ਬਾਲ ਸਖਾਈ ਮਿਤੱਰ ਭੀ ਉਸ ਨੂੰ ਛਡ ਜਾਂਦੇ ਹਨ :

ਪ੍ਰੀਤਮ ਜਾਨਿ ਲੇਹੁ ਮਨ ਮਾਹੀ
ਅਪਨੇ ਸੁਖ ਸਿਉ ਹੀ ਜਗ ਫਾਂਧਿਓ ਕੋ ਕਾਹੂ ਕੋ ਨਾਹੀ
ਸੁਖ ਮਹਿ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸ ਘੇਰੈ
ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ'

ਅਤੇ 'ਇਹ ਜਗਿ ਮੀਤੁ ਨ ਦੇਖਿਓ ਕੋਈ

ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮਹਿ ਸੰਗਿ ਨ ਹੋਈ
ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ॥
ਜਬ ਹੀ ਨਿਰਧਨੁ ਦੇਖਿਓ ਨਰ ਕਉ ਸੰਗਿ ਛਾਡਿ ਸਭਿ ਭਾਗੇ'

ਫਿਰ 'ਸੁਖ ਮਹਿ ਬਹੁ ਸੰਗੀ ਭਏ ਦੁਖ ਮਹਿ ਸੰਗਿ ਨ ਕੋਇ'

ਇਸ ਲਈ ਗੁਰੂ ਜੀ ਮਨੁੱਖ ਪ੍ਰਤੀ ਇਹ ਸੂਚਨਾ ਦੇਂਦੇ ਹਨ :

'ਸੁਪਨੇ ਜਿਉ ਧਨੁ ਪਛਾਨੁ, ਕਾਹੇ ਪਰਿ ਕਰਤ ਮਾਨੁ
ਬਾਰੂ ਕੀ ਭੀਤਿ ਜੈਸੇ ਬਸੁਧਾ ਕੋ ਰਾਜੁ ਹੈ'

ਕਿੰਨੇ ਯਥਾਰਥ ਹਨ ਆਪ ਦੇ ਕਥਨ। ਇਹ ਸਾਰੇ ਮਨੁੱਖ ਨੂੰ ਉਸ ਅੰਤਮ ਸਚਾਈ ਦੀ ਚਿਤਾਉਣੀ ਦੇਂਦੇ ਹਨ ਕਿ

'ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ'

ਇਸ ਲਈ 'ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ'।

ਤਾਂ ਕੀ ਮਨੁੱਖ ਸਜਣਾ ਮਿਤਰਾਂ ਦੇ ਦੁਖਿਤ ਵਰਤਾਰੇ ਅਤੇ ਦੁਨੀਆਂ ਦੀ ਨਾਸ਼ਮਾਨਤਾ ਤੋਂ ਘਬਰਾ ਕੇ ਘਰ ਬਾਰ ਛਡ ਜਾਵੇ ਜਾਂ ਆਤਮ ਘਾਤ ਕਰ ਲਵੇ ? ਨਹੀਂ, ਗੁਰੂ ਜੀ ਦਾ ਨਿਸ਼ਾਨਾ ਤਾਂ ਮਨੁੱਖ ਨੂੰ ਆਤਮ ਬਲੀ ਬਨਾਉਣਾ ਅਤੇ ਉਸ ਦੇ ਆਤਮ ਵਿਸ਼ਵਾਸ਼ ਨੂੰ ਮਜ਼ਬੂਤ ਕਰਨਾ ਸੀ। ਆਪ ਦੇ ਉਕਤ ਸਾਰੇ ਕਥਨ ਇਸ ਲਈ ਨਹੀਂ ਸਨ ਕਿ ਓਹ ਢਹਿੰਦੀ ਕਲਾ ਅੰਦਰ ਜਾ ਕੇ ਸ਼ੋਕ ਅੰਦਰ ਡੁਬਾ ਰਹੇ। ਐਸਾ ਕਰਨਾ ਤਾਂ ਉਨ੍ਹਾਂ ਦੇ ਆਦਰਸ਼ ਦੇ ਹੀ ਉਲਟ ਸੀ। ਗੁਰੂ ਜੀ ਦੇ ਇਹ ਕਥਨ ਕੇਵਲ ਇਸ ਲਈ ਹਨ ਕਿ ਮਨੁੱਖ ਦੁਨੀਆਂ ਦੀ ਝੂਠੀ ਤੇ ਖਿਨ ਭੰਗਰ ਮੋਹ ਮਾਮਤਾ ਤੋਂ ਉਪਰ ਉਠੇ, ਅਤੇ ਆਪਾ ਸੰਭਾਲੇ, ਇਸ ਲਈ ਆਪ ਵਾਰ ੨ ਇਉਂ ਕਹਿ ਕੇ ਉਸ ਦਾ ਹੌਂਸਲਾ ਵੀ ਬੰਨ੍ਹਾਉਂਦੇ ਹਨ : 'ਕਛੂ ਬਿਗਰਿਓ ਨਾਹਿਨ ਅਜਹੁ ਜਾਗੁ' ਅਤੇ 'ਅਜਹੁ ਕਛੁ ਬਿਗਰਿਓ ਨਹੀ ਜਉ ਪ੍ਰਭ

ਗੁਨ ਗਾਵੈ-ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦ ਪਾਵੈ' । ਗੁਰੂ ਜੀ ਮਨੁੱਖ ਦੇ ਦੁਨੀਆਂ ਵਲੋਂ ਉਪਰਾਮ ਹੋਇ ਮਨ ਨੂੰ ਆਪਾ ਨਿਵਾਰਨ ਅਤੇ ਚੜ੍ਹਦੀ ਕਲਾ ਦਾ ਮਾਰਗ ਫੜਨ ਵੱਲ ਲੇ ਜਾਣਾ ਚਾਹੁੰਦੇ ਸਨ । ਜਿਸ ਵਾਸਤੇ ਸਹਾਰਾ ਬੰਨਾਉਣਾ, ਕੋਈ ਟੇਕ ਦੇਣੀ ਜ਼ਰੂਰੀ ਸੀ, ਟੇਕ ਭੀ ਐਸੀ ਜੋ ਮਨੁੱਖ ਦੇ ਡੋਲੇ ਹੋਇ ਮਨ ਨੂੰ ਸਥਿਰਤਾ ਦੇਵੇ, ਜਿਸ ਦੀ ਸ਼ਰਣ ਗਿਆਂ ਸਾਰੇ ਭਰਮ ਭੈ ਦੂਰ ਹੋ ਜਾਣ, ਜਿਸ ਦੀ ਸਹਾਇਤਾ ਹਰ ਹਮੇਸ਼ ਮਿਲਦੇ ਰਹਿਣ ਦਾ ਨਿਸਚਾ ਤੇ ਭਰੋਸਾ ਹੋਵੇ । ਐਸਾ ਸਰਣ ਪਾਲਣ ਜੋਗ ਤੇ ਸਰਬ ਸਮਰੱਥ ਇਕੋ ਈਸ਼ੂਰ ਹੈ ਜਿਸ ਨੂੰ ਜੋ ਕੋਈ ਵੀ ਚੇਤੇ ਅੰਦਰ ਵਸਾਉਂਦਾ ਹੈ ਉਸ ਦੇ ਡਰ ਦੂਰ ਹੋ ਜਾਂਦੇ ਹਨ :

'ਜਹ ਜਹ ਹਰਿ ਕੋ ਨਾਮੁ ਸਮਾਰਿ
ਤੇ ਭਵ ਸਾਗਰੁ ਉਤਰੇ ਪਾਰਿ' (ਬਸੰਤ)

ਫਿਰ ਉਸ ਦੀ ਸਰਣ ਪਿਆਂ ਬੜੇ ੨ ਪਾਪੀਆਂ ਦਾ ਭੀ ਪਾਰ ਉਤਾਰਾ ਹੋ ਜਾਂਦਾ ਹੈ, ਉਸ ਦੀ ਸਹਾਇਤਾ ਪ੍ਰਾਪਤ ਹੋਣ ਬਾਰੇ ਕਿਸੇ ਤਰ੍ਹਾਂ ਦੇ ਸ਼ੰਕੇ ਜਾਂ ਭਰਮ ਦੀ ਗੁੰਜਾਇਸ਼ ਹੀ ਨਹੀਂ ਕਿਉਂਕਿ ਓਹ ਹਰ ਕਿਸੇ ਦੇ ਅੰਗ ਸੰਗ ਰਹਿੰਦਾ ਹੈ ਅਤੇ ਉਸ ਨੂੰ ਜਦੋਂ ਯਾਦ ਕਰੋ ਓਹ ਬਹੁੜਦਾ ਹੈ । ਇਸ ਲਈ ਗੁਰੂ ਜੀ ਨੇ ਫੁਰਮਾਇਆ 'ਐ ਮਨੁਖ ਜਦੋਂ ਤੇਰੇ ਸੰਗੀ ਸਾਥੀ ਤੈਨੂੰ ਛਡ ਜਾਣ ਤੇਰਾ ਬਲ ਹਰਿਆ ਜਾਵੇ, ਬੰਧਨ ਪੈ ਜਾਣ ਅਤੇ ਕੋਈ ਉਪਾਉ ਹੁੰਦਾ ਨ ਦਿਸੇ ਤਾਂ ਤੂੰ ਹਰੀ ਦੀ ਓਟ ਸਮ੍ਹਾਰ ਅਤੇ ਹਰੀ ਮੂਹਰੇ ਇਹ ਪ੍ਰਾਰਥਨਾ ਕਰਿ ਕਿ ਹੇ ਪ੍ਰਭੂ ਜਿਸ ਤਰਾਂ ਤੰਦਵੇ ਦੇ ਜਾਲ ਵਿਚ ਫਸੇ ਹਾਥੀ ਨੂੰ ਤੂੰ ਬਹੁੜਿਆ ਸੈਂ, ਉਸ ਤਰਾਂ ਮੇਰੀ ਬਾਹੁੜੀ ਕਰ

'ਬਲ ਛੁਟਕਿਓ ਬੰਧਨ ਪਰੇ ਕਛੂ ਨ ਹੋਤਿ ਉਪਾਇ
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ'

ਤੇਰੀ ਐਸੀ ਬਿਹਬਲਤਾ ਅਤੇ ਤਰਲੇ ਸਮੇਂ ਪ੍ਰਭੂ ਤੈਨੂੰ ਜ਼ਰੂਰ ਬਹੁੜੇਗਾ ਕਿਉਂਕਿ ਓਹ ਅਨਾਥਾਂ ਦਾ ਨਾਥ ਸਭ ਦੇ ਡਰ ਹਰਨ ਦੇ ਸਮਰਥ ਹੈ

ਅਤੇ ਰਹਿੰਦਾ ਭੀ ਸਦਾ ਤੇਰੇ ਨਾਲ ਹੀ ਹੈ :—

'ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ
ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਸਾਥਿ'

ਅਤੇ 'ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ
ਕਹੁ ਨਾਨਕ ਸੁਨ ਰੇ ਮਨਾ ਤਿਹ ਸਿਮਰਤ ਗਤਿ ਹੋਇ'

ਸਮੂਹ ਸੁਖਾਂ ਦੇ ਦੇਣ ਵਾਲਾ ਕੇਵਲ ਪਰਮਾਤਮਾ ਹੈ, ਉਸ ਤੋਂ ਬਿਨਾਂ ਹੋਰ ਦੂਸਰਾ ਕੋਈ ਨਹੀਂ, ਇਸ ਲਈ ਹਰ ਦੁਖ ਸੁਖ ਵਿਚ ਉਸੇ ਨੂੰ ਯਾਦ ਕਰਨਾ ਚਾਹੀਦਾ ਹੈ। ਉਸ ਦੇ ਸਿਮਰਿਆਂ ਦੁਖਾਂ ਤੋਂ ਛੁਟਕਾਰਾ ਹੋ ਜਾਂਦਾ ਹੈ। ਫਿਰ ਆਪ ਕਹਿੰਦੇ ਹਨ 'ਐ ਮਨੁੱਖ ਤੂੰ ਇਹ ਨ ਸੋਚ ਕਿ ਇਸ ਦੁਨੀਆਂ ਅੰਦਰ ਤੇਰਾ ਕੋਈ ਨਹੀਂ, ਤੇਰੀ ਬਾਂਹ ਕੌਣ ਫੜੇਗਾ, ਤੂੰ ਏਥੇ ਕਿਵ ਸਫਲ ਹੋਵੇਂਗਾ :

'ਭੈ ਨਾਸਨ ਦੁਰਮਤਿ ਹਰਨ ਕਲਿ ਮਹਿ ਹਰਿ ਕੋ ਨਾਮੁ
ਨਿਸ ਦਿਨੁ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮੁ'

ਇਸ ਲਈ 'ਰੇ ਮਨ ਓਟ ਲੇਹੁ ਹਰਿ ਨਾਮਾ
ਜਾ ਕੈ ਸਿਮਰਨਿ ਦੁਰਮਤਿ ਨਾਸੈ ਪਾਵਹਿ ਪਦ ਨਿਰਬਾਨਾ'
(ਰਾਮਕਲੀ)

ਹਰੀ ਦੀ ਓਟ ਸਮਾਰਨ ਨਾਲ ਅਤੇ ਉਸ ਨੂੰ ਚੇਤੇ ਅੰਦਰ ਵਸਾਇਆ ਨਿਰਾ ਏਥੇ ਹੀ ਕੰਮਾਂ ਅੰਦਰ ਸਫਲਤਾ ਨਹੀਂ ਹੁੰਦੀ ਬਲਕਿ ਓਟ ਸਮਾਰਨ ਵਾਲਾ ਸੰਸਾਰ ਸਾਗਰ ਨੂੰ ਭੀ ਸਹਿਜੇ ਹੀ ਤਰ ਨਿਕਲਦਾ ਅਤੇ ਨਿਰਬਾਨ ਪਦ (ਮੁਕਤ) ਨੂੰ ਪ੍ਰਾਪਤ ਹੁੰਦਾ ਹੈ। ਗੁਰੂ ਜੀ ਆਪਣੇ ਯਥਾਰਥ ਕਥਨਾਂ ਦੀ ਪੁਸ਼ਟੀ ਵਿਚ ਪਰਚੱਲਤ ਪੁਰਾਣਕ ਸਾਖੀਆਂ ਦਾ ਹਵਾਲਾ ਦੇ ਕੇ ਸਮਝਾਉਂਦੇ ਹਨ ਕਿ ਨਾਮ ਸਿਮਰਨ ਨੇ ਅਜਾਮਲ ਜੈਸੇ ਪਾਪੀ ਦਾ ਪਾਰ ਉਤਾਰਾ ਕਰ ਦਿਤਾ ਅਤੇ ਜਦੋਂ ਨੰਗੀ ਕੀਤੇ ਜਾਣ ਦੇ ਡਰ ਅੰਦਰ ਵਿਆਕਲ ਹੋਈ ਪੰਜਾਂ ਪਾਡਵਾਂ ਦੀ ਇਸਤਰੀ ਦਰੋਪਦੀ ਨੇ ਰੱਬ ਪਾਸ ਉਸ

ਦਾ ਪੜਦਾ ਰਖਣ ਲਈ ਪੁਕਾਰ ਕੀਤੀ ਤਾਂ ਉਸ ਦਾ ਦੁਖ ਦੂਰ ਹੋ ਗਿਆ। ਗੁਰੂ ਜੀ ਇਉਂ ਪੁਰਾਣਕ ਸਾਖੀਆਂ ਦੇ ਹਵਾਲੇ ਦੇ ਕੇ ਮਾਯੂਸ ਤੇ ਸਾਹਸ ਹੀਨ ਹੋਏ ਲੋਕਾਂ ਦਾ ਹੌਸਲਾ ਬੰਨ੍ਹਾਉਂਦੇ ਅਤੇ ਦੁਨੀਆਵੀ ਓਟਾਂ ਛਡ ਕੇ ਇਕ ਹਰੀ ਦਾ ਸਹਾਰਾ ਲੈਣ ਦੀ ਪ੍ਰੇਰਨਾ ਦੇਂਦੇ ਹਨ। ਆਪ ਫੁਰਮਾਉਂਦੇ ਹਨ :

'ਹਰਿ ਕੋ ਨਾਮੁ ਸਦਾ ਸੁਖਦਾਈ
ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਿਕਾ ਹੂੰ ਗਤਿ ਪਾਈ
ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮੁ ਸੁਧਿ ਆਈ
ਤਾ ਕੋ ਦੂਖ ਹਰਿਓ ਕਰੁਣਾਮੈ ਅਪਨੀ ਪੈਜ ਬਢਾਈ
ਜਿਹ ਨਰ ਜਸੁ ਕਿਰਪਾ ਨਿਧਿ ਗਾਇਓ ਤਾ ਕੋ ਭਇਓ ਸਹਾਈ
ਕਹੁ ਨਾਨਕ ਮੈ ਇਹੀ ਭਰੋਸੈ ਗਹੀ ਆਨਿ ਸਰਨਾਈ' (ਮਾਰੂ)

ਇਉਂ ਦੁਨੀਆਂ ਵਲੋਂ ਉਪਰਾਮ ਕੀਤੇ ਮਨ ਨੂੰ ਗੁਰੂ ਜੀ ਅਜੇਹਾ ਸਹਾਰਾ ਬੰਨ੍ਹਾਉਂਦੇ ਹਨ ਜੋ ਕਦੀ ਬਿਸਨਦਾ ਨਹੀਂ, ਜੋ ਅਟੱਲ ਤੇ ਅਮਰ ਹੈ, ਜਿਸ ਦੀ ਟੇਕ ਆਤਮ ਵਿਸ਼ਵਾਸ਼ ਪੈਦਾ ਕਰਦੀ ਹੈ, ਜਿਸ ਦੇ ਆਸਰੇ ਮਨੁੱਖ ਮਹਿਸੂਸ ਕਰਨ ਲਗਦਾ ਹੈ :

'ਬਲ ਹੋਆ ਬੰਧਨ ਛੁਟੇ ਸਭੁ ਕਿਛੁ ਹੋਤਿ ਉਪਾਇ'

ਇਸ ਨਿਸਚੇ ਦਾ ਪਰਪਕ ਹੋ ਜਾਣਾ ਕਿ ਬੰਧਨ ਛੁਟ ਗਏ ਹਨ ਅਤੇ ਹੁਣ ਸਾਰੇ ਉਪਾਉ ਹੋ ਸਕਦੇ ਹਨ ਮਨੁੱਖ ਨੂੰ ਬਲ ਪ੍ਰਦਾਨ ਕਰਦਾ ਹੈ ਐਸੀ ਹਾਲਤ ਅੰਦਰ ਗੁਰੂ ਜੀ ਕਹਿੰਦੇ ਹਨ 'ਐ ਮਨੁੱਖ, ਤੂੰ ਆਪਣੇ ਮਾਲਕ ਤੇ ਰਖਿਅਕ-ਪ੍ਰਭੂ ਅਗੇ ਇਹ ਅਰਜੋਈ ਕਰ (ਕਹੁ) 'ਨਾਨਕ ਸਭੁ ਕਿਛੁ ਤੁਮਰੈ ਹਾਥ ਮਹਿ ਤੁਮ ਹੀ ਹੋਤ ਸਹਾਇ'

ਜਦੋਂ ਮਨੁੱਖ ਦੀ ਸੋਚਨੀ ਇਨ੍ਹਾਂ ਲੀਹਾਂ ਤੇ ਤੁਰ ਪਵੇ ਅਤੇ ਉਸ ਨੂੰ ਵਾਹਿਗੁਰੂ ਦੀ ਸਹਾਇਤਾ ਪਰ ਨਿਸਚਾ ਦ੍ਰਿੜ ਹੋ ਜਾਵੇ ਤਾਂ ਉਸ ਦਾ ਅੰਦਰ ਸਹਿਜੇ ਹੀ ਬਲਵਾਨ ਮਹਿਸੂਸ ਕਰਦਾ ਹੈ। ਇਹੋ ਹੀ ਉਹ ਆਤਮ

ਬਲ ਸੀ ਜਿਸ ਦੇ ਦਾਨੀ ਗੁਰੂ ਤੇਗ਼ ਬਹਾਦਰ ਜੀ ਸਨ। ਆਪ ਆਪਣੀ ਗੁਰਤਾ ਦੇ ਥੋੜ੍ਹੇ ਜਹੇ ਸਾਲਾਂ ਵਿਚ ਜਿਥੇ ਭੀ ਗਏ (ਆਪ ਨੇ ਪੰਜਾਬ ਅੰਦਰ ਮਾਲਵਾ ਦੇਸ, ਅਤੇ ਉਤਰ ਪ੍ਰਦੇਸ ਅਤੇ ਬਿਹਾਰ ਆਸਾਮ ਬੰਗਾਲ ਤੇ ਉੜੀਸਾਂ ਦੀਆਂ ਵਿਸ਼ੇਸ਼ ਥਾਵਾਂ ਦਾ ਦੌਰਾ ਕੀਤਾ ਸੀ) ਆਪ ਨੇ ਆਪਣੇ ਮਹਤਵ ਪੂਰਨ ਕਥਨਾ ਦੁਆਰਾ ਇਸ ਆਤਮ ਬਲ ਦੇ ਉਪਜਾਉਣ ਦੇ ਜਤਨ ਕੀਤੇ। ਇਸੇ ਦਾ ਸਿੱਟਾ ਸੀ ਕਿ ਆਪ ਦੇ ਸਿਖਾਂ ਅੰਦਰੋਂ ਮੌਤ ਦਾ ਭੈ ਚੁਕਿਆ ਗਿਆ। ਆਪ ਦਾ ਵਿਸ਼ੇਸ਼ ਫੁਰਮਾਣ ਸੀ ਕਿ ਨ ਕਿਸੇ ਪਾਸੋਂ ਡਰੋ ਅਤੇ ਨਾ ਕਿਸੇ ਨੂੰ ਡਰਾਓ। ਜਿਸ ਨੂੰ ਇਹ ਗੱਲ ਦ੍ਰਿੜ੍ਹ ਹੋ ਜਾਏ ਉਸੇ ਨੇ ਹੀ ਰੱਬ ਦਾ ਭੇਤ ਪਾਇਆ ਸਮਝੋ। ਉਸ ਦਾ ਪ੍ਰਭੂ ਦੀ ਹੋਂਦ ਪਰ ਨਿਸਚਾ ਹੀ ਇਸ ਗੱਲ ਦਾ ਸਬੂਤ ਹੈ ਕਿ ਉਸ ਨੂੰ ਪ੍ਰਭੂ ਬਾਰੇ ਗਿਆਨ ਹੋ ਚੁਕਾ ਹੈ:

'ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ
ਕਹੁ ਨਾਨਕ ਸੁਨ ਰੇ ਮਨਾ ਗਿਆਨੀ ਤਾਹਿ ਬਖਾਨਿ'

ਇਸ ਪਰਥਾਏ ਦੂਜੀ ਗੱਲ ਜੋ ਆਪ ਲੋਕਾਂ ਪ੍ਰਤੀ ਕਹਿੰਦੇ ਸਨ ਓਹ ਇਹ ਸੀ ਕਿ ਪਰਮਾਤਮਾ ਤੁਹਾਥੋਂ ਅਡਰਾ ਲਾਂਭੇ ਕਿਸੇ ਟਿਕਾਣੇ ਬੈਠਾ ਹੋਇਆ ਨਹੀਂ ਓਹ ਤਾਂ ਤੁਹਾਡੇ ਆਪਣੇ ਅੰਦਰ ਹੀ ਇਉਂ ਬੈਠਾ ਹੈ ਜਿਵੇਂ ਫੁੱਲ ਅੰਦਰ ਸੁਗੰਧੀ ਜਾਂ ਸ਼ੀਸ਼ੇ ਅੰਦਰ ਅਕਸ ਹੁੰਦੇ ਹਨ:

'ਪੁਹਪ ਮਧਿ ਜਿਉ ਬਾਸੁ ਬਸਤੁ ਮੁਕਰ ਮਾਹਿ ਜੈਸੇ ਛਾਈ
ਤੈਸੇ ਹੀ ਹਰਿ ਬਸੈ ਨਿਰੰਤਰਿ ਘਟ ਹੀ ਖੋਜਹੁ ਭਾਈ'

ਉਹ ਤਾਂ ਹਰ ਹਮੇਸ਼ ਤੁਹਾਡੇ ਨਾਲ ਹੁੰਦਾ ਹੈ 'ਸਦਾ ਬਸਤੁ ਤੁਮ ਸਾਥਿ' ਤਾਂ ਤੁਹਾਨੂੰ ਡਰ ਕਿਸਦਾ ਹੈ। ਉਸ ਨੂੰ ਆਪਣੇ ਅੰਦਰ ਬੈਠਾ ਮਹਿਸੂਸ ਕਰੋ ਅਤੇ ਉਸ ਦਾ ਵਾਰ ੨ ਚਿੰਤਨ ਕਰੋ ਤੁਹਾਡੇ ਸਾਰੇ ਡਰ ਦੂਰ ਹੋ ਜਾਣਗੇ:

ਘਟ ਘਟ ਮਹਿ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ
ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ'

ਜਿਸ ਪ੍ਰਭੂ ਦੇ ਸਿਮਰਨ ਨਾਲ ਛੋਟਾ ਜੇਹਾ ਬਾਲਕ ਧ੍ਰੂਅ ਨਿਰਭੈ ਹੋ ਗਿਆ ਸੀ, ਐਸੇ ਦੁਖ ਦੂਰ ਕਰਨ ਵਾਲੇ ਮਾਲਕ ਨੂੰ ਤੁਸੀਂ ਭੀ ਹਿਰਦੇ ਅੰਦਰ ਵਸਾਓ, ਤਾਂ ਕਿ ਤੁਹਾਡੇ ਡਰ ਭੀ ਦੂਰ ਹੋ ਜਾਣ :

'ਅਟਲੁ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦ ਪਾਇਆ
ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ'

ਉਹ ਪ੍ਰਭੂ ਇਕ ਛਿਨ ਵਿਚ ਤੁਹਾਡੇ ਦੁਸ਼ਮਨਾਂ ਨੂੰ ਖਤਮ ਕਰ ਦੇਣ ਵਾਲਾ ਹੈ। ਓਹ ਪਲ ਭਰ ਵਿਚ ਕਖੋਂ ਲਖ ਤੇ ਲਖੋਂ ਕਖ ਕਰ ਦੇਂਦਾ ਹੈ ਤੇ ਊਣਿਆਂ ਨੂੰ ਭਰਨਾ ਤੇ ਭਰਿਆਂ ਨੂੰ ਖਾਲੀ ਕਰਨਾ ਉਸ ਦਾ ਨਿਤ ਦਾ ਵਿਹਾਰ ਹੈ :

'ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ
ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ'

ਇਸ ਲਈ 'ਮਨ ਰੇ ਪ੍ਰਭ ਕੀ ਸਰਨਿ ਬਿਚਾਰੋ'

ਅਜੇਹੇ ਉਪਦੇਸ਼ਾਂ ਦੁਆਰਾ ਗੁਰੂ ਤੇਗ਼ ਬਹਾਦਰ ਜੀ ਭੈ ਭੀਤ ਹੋਈ ਭਾਰਤੀ ਜਨਤਾ ਅੰਦਰ ਸਾਹਸ ਭਰਦੇ ਅਤੇ ਉਨ੍ਹਾਂ ਦੀ ਆਤਮਾ ਨੂੰ ਬਲਵਾਨ ਬਨਾਉਂਦੇ ਰਹੇ। ਜਿਨਾਂ ਲੋਕਾਂ ਆਪ ਦੇ ਐਸੇ ਕਥਨਾਂ ਦੇ ਪ੍ਰਭਾਵ ਨੂੰ ਕਬੂਲਿਆ, ਓਹ ਪ੍ਰਭੂ ਪ੍ਰਾਇਣ ਹੋ ਗਏ ਅਤੇ ਉਨ੍ਹਾਂ ਨੇ ਆਪਣਾ ਸਭ ਕੁਝ-ਤਨ ਮਨ ਧਨ-ਗੁਰੂ ਅਰਪਨ ਕਰ ਦਿਤਾ। ਗੁਰੂ ਪ੍ਰਤੀ ਇਸ ਕਿਸਮ ਦੀ ਆਤਮ ਭੇਟ (Self surrender) ਨੇ ਉਨ੍ਹਾਂ ਨੂੰ ਐਸੀ ਆਤਮ ਸ਼ਕਤੀ ਪ੍ਰਦਾਨ ਕੀਤੀ ਕਿ ਓਹ ਹਰ ਪ੍ਰਕਾਰ ਦੇ ਦੁਨੀਆਵੀ ਡਰਾਂ ਵਲੋਂ ਨਿਡਰ ਹੋ ਗਏ। ਉਨ੍ਹਾਂ ਦੇ ਹੀ ਪ੍ਰਤੀਨਿਧ ਸਨ ਭਾਈ ਮਤੀ ਦਾਸ, ਭਾਈ ਦਿਆਲਾ ਅਤੇ ਭਾਈ ਸਤੀ ਦਾਸ ਜੋ ਦਿਲੀ ਦੇ ਚਾਂਦਨੀ ਚੌਕ ਅੰਦਰ ਗੁਰੂ ਤੇਗ਼ ਬਹਾਦਰ ਜੀ ਦੀਆਂ ਅਖਾਂ ਸਾਮ੍ਹਣੇ ਅਕਹਿ ਦੁਖ ਸਹਿੰਦੇ ਹੋਏ ਸ਼ਹੀਦੀਆਂ ਪ੍ਰਾਪਤ ਕਰ ਗਏ ਪਰ ਜ਼ੁਲਮ ਦੀ ਈਨ ਹਰ ਗਿਜ਼ ਨਹੀਂ ਮੰਨੀ, ਉਨਾਂ ਤੋਂ ਪਿਛੋਂ ਇਸ ਆਤਮ ਬਲ ਦਾਨੀ ਗੁਰੂ ਨੇ ਉਸੇ ਥਾਂ

ਆਪ੍ਰੂੰ ਸ਼ਹਾਦਤ ਦ ਕੇ ਆਤਮ ਬਲ ਦੀ ਪਰਫੁੱਲਤਾ ਲਈ ਏਨੀ ਜ਼ਰਖੇਜ਼ ਤੇ ਉਪਜਾਊ ਧਰਤੀ ਦੀ ਸਾਜਨਾ ਕੀਤੀ ਜਿਸ ਵਿਚ ਫਲੀ ਫੂਲੀ ਆਤਮ ਬਲ ਦੀ ਮਹਿਕ ਸਾਰੇ ਦੇਸ਼ ਅੰਦਰ ਫੈਲ ਗਈ। ਇਸੇ ਦੇ ਪ੍ਰਭਾਵ ਸਦਕਾ ਗੁਰੂ ਗੋਬਿੰਦ ਸਿੰਘ ਜੀ ਦੀ ਇਕ ਆਵਾਜ਼ ਨੇ ਲਖਾਂ ਮਰਜੀਊੜੇ ਤਿਆਰ ਕਰ ਦਿਤੇ। ਜਿਸ ਦੀ ਗਵਾਹੀ ਅਠਾਰ੍ਹਵੀਂ ਸਦੀ ਦਾ ਸਮੁਚਾ ਸਿਖ ਇਤਿਹਾਸ ਭਰ ਰਿਹਾ ਹੈ ਅਤੇ ਭਰਦਾ ਰਹੇਗਾ। ਇਸ ਪ੍ਰਭਾਵ ਨੂੰ ਸਭ ਤੋਂ ਵਧ ਪੰਜਾਬ ਨੇ ਕਬੂਲਿਆ ਜਿਸ ਦੀ ਜਨਤਾ ਨੇ ਛੋਟੀਆਂ ਜਾਤਾਂ ਵਿਚੋਂ ਉਠ ਕੇ ਸ੍ਰਦਾਰੀ ਹਾਸਲ ਕਰ ਲਈ ਅਤੇ ਨ ਕੇਵਲ ਭਾਰਤ ਵਿਚੋਂ ਮੁਗ਼ਲ ਰਾਜ ਦਾ ਸਫਾਇਆ ਕਰਨ ਵਿਚ ਸਭ ਤੋਂ ਵਧ ਭਾਗ ਲਿਆ ਬਲਕਿ ਅਬਦਾਲੀ ਜੇਹਾਂ ਦਾ ਪੰਜਾਬ ਵਲੋਂ ਸਦਾ ਲਈ ਮੂੰਹ ਮੋੜ ਦਿਤਾ, ਏਥੋਂ ਤਕ ਕਿ ਉਸ ਤੋਂ ਪਿਛੋਂ ਕਿਸੇ ਪਠਾਨ ਬਚੇ ਦਾ ਦਰੱਹਾ ਖੈਬਰ ਨੂੰ ਲੰਘ ਆਉਣ ਅਤੇ ਭਾਰਤ ਵੱਨੇ ਮੰਦੀ ਨਿਗਾਹ ਕਰਨ ਦਾ ਹੌਸਲਾ ਨਹੀਂ ਪਿਆ। ਜ਼ਰਾ ਸੋਚਣ ਦੀ ਗੱਲ ਹੈ ਕਿ ਜੋ ਦੇਸ਼ ਅਠ ਸੌ ਸਾਲ ਲਗਾਤਾਰ ਤਾਤਾਰੀ ਪਠਾਨਾਂ ਤੇ ਮੁਗ਼ਲਾਂ ਪਾਸੋਂ ਮਾਰ ਖਾਂਦਾ ਰਿਹਾ ਸੀ, ਜਿਨ੍ਹਾਂ ਦੇ ਹੇੜਾਂ ਦੇ ਹੇੜ ਪਛਮੋਂ ਉਤਰਦੇ ਅਤੇ ਭਾਰਤ ਵਾਸੀਆਂ ਨੂੰ ਭੇਡਾਂ ਬਕਰੀਆਂ ਦੇ ਇਜੜਾਂ ਵਾਂਙ ਅਗੇ ਲਾ ਤੁਰਦੇ ਸਨ, ਉਸ ਦੀ ਹਿਫਾਜ਼ਤ ਲਈ ਫੌਲਾਦੀ ਕੰਧ ਬਣ ਕੇ ਪਛਮੀ ਦੱਰਿਆਂ ਦੇ ਮੂੰਹ ਬੰਦ ਕਰ ਦੇਣ ਵਾਲਾ ਪੰਜਾਬ ਦੇ ਸੂਰਬੀਰ ਸਿਖਾਂ ਤੋਂ ਬਿਨਾਂ ਕੌਣ ਸੀ, ਜਿਨਾਂ ਨੇ ਪੰਜਾਹ ਸਠ ਸਾਲ ਦੇ ਵਿਚ ਅਠ ਸੌ ਸਾਲ ਦੇ ਵਹਿੰਦੇ ਦਰਿਆਵਾਂ ਮੂਹਰੇ ਐਨੇ ਪੱਕੇ ਡੈਮ ਬੰਨ੍ਹ ਦਿਤੇ ਜਿਨ੍ਹਾਂ ਨੂੰ ਅਜ ਤਾਈਂ ਕੋਈ ਤੋੜ ਨਹੀਂ ਸਕਿਆ ? ਕਈ ਪਖਪਾਤੀ ਇਤਹਾਸਕਾਰ ਇਸ ਦੀ ਵਡਿਆਈ ਮਰਹਟਿਆਂ ਨੂੰ ਦੇਂਦੇ ਹਨ। ਕੀ ਉਹ ਦਸਣਗੇ ਕਿ ਕੀ ਕੋਈ ਮਰਹਟਾ ਸੈਣਾ ਪਾਣੀਪਤ ਦੇ ਮੈਦਾਨ ਤੋਂ ਅਗੇ ਕਦੀ ਵਧੀ ? ਕੀ ਮਰਹਟੀ ਸੈਣਾ ਪਾਣੀ ਪਤ ਦੇ ਮੈਦਾਨ ਵਿਚ ਅਬਦਾਲੀ ਤੋਂ ਭਾਂਜ ਖਾ ਕੇ ਨਹੀਂ ਮੁੜੀ ਸੀ ਜਿਸ ਨਮੋਸ਼ੀ ਨੂੰ ਮੁੜ ਸਿਖਾਂ ਨੇ ਧੋਤਾ ਅਤੇ ਅਬਦਾਲੀ ਨੂੰ ਹਉਲਿਆਂ ਕਰਕੇ ਸਿੰਧ ਪਾਰ ਹੋ ਜਾਣ ਲਈ

ਮਜਬੂਰ ਕੀਤਾ ? ਫਿਰ ਪੰਜਾਬੀ ਸਿਖਾਂ ਤੋਂ ਬਿਨਾਂ ਓਹ ਕੇਹੜੀ ਤਾਕਤ ਸੀ ਜਿਸ ਨੇ ਪਾਣੀਪਤ ਤੋਂ ਲੈ ਕੇ ਦਰੱਹਾ ਖੈਬਰ ਤਕ ਅਤੇ ਕਸ਼ਮੀਰ ਤੋਂ ਅਗੇ ਲਦਾਖ ਦੇ ਕੋਹਿਸਤਾਨੀ ਇਲਾਕਿਆਂ ਤਕ ਨੂੰ ਸਰ ਕੀਤਾ ?

ਫਿਰ ਜਦੋਂ ਭਾਰਤ ਨੂੰ ਅੰਗਰੇਜ਼ ਪਾਸੋਂ ਨਜਾਤ ਦਿਵਾਉਣ ਦਾ ਸਵਾਲ ਸੀ, ਤਦ ਭੀ ਮੁਰ੍ਹੈਲੀ ਪਾਰਟ ਪੰਜਾਬ ਦੇ ਸਿਖਾਂ ਨੇ ਹੀ ਅਦਾ ਕੀਤਾ। ਦੇਸ਼ ਦੀ ਆਜ਼ਾਦੀ ਖਾਤਰ ਜਿੰਨੀਆਂ ਕੁਰਬਾਨੀਆਂ ਦਿਤੀਆਂ, ਮੁਸੀਬਤਾਂ ਸਹੀਆਂ ਅਤੇ ਘਰ ਬਾਰ ਸਿਖਾਂ ਨੇ ਬਰਬਾਦ ਕਰਾਏ, ਬਾਕੀ ਸਾਰਾ ਭਾਰਤ ਉਸ ਦੇ ਪਾਸਕੂ ਵੀ ਨਹੀਂ ਕਰ ਸਕਿਆ। ਇਹ ਠੀਕ ਹੈ ਕਿ ਸਿਖਾਂ ਨੇ ਅਗੇ ਆਕੇ ਆਜ਼ਾਦੀ ਲਹਿਰ ਦੀ ਲੀਡਰੀ ਕਦੀ ਨਹੀਂ ਸੰਭਾਲੀ ਪਰ 'ਲੜੇ ਫੌਜ ਤੇ ਨਾਮ ਸਰਕਾਰ ਦਾ' ਵਾਲੀ ਗੱਲ ਹੀ ਬਣੀ ਰਹੀ। ਸਿਖਾਂ ਦੀਆਂ ਕੁਰਬਾਨੀਆਂ ਤੋਂ ਪ੍ਰਭਾਵਤ ਹੋ ਕੇ ਮਹਾਤਮਾ ਗਾਂਧੀ ਨੇ ਦਰਬਾਰ ਸਾਹਿਬ ਦੀਆਂ ਚਾਬੀਆਂ ਦੇ ਮੋਰਚੇ ਵਿਚ ਹੋਈ ਜਿੱਤ ਸਮੇਂ ਸਿਖਾਂ ਦੇ ਮੁਖੀ ਬਾਬਾ ਖੜਕ ਸਿੰਘ ਨੂੰ ਤਾਰ ਦਿਤੀ ਸੀ ਕਿ ਜੰਗਿ ਆਜ਼ਾਦੀ ਦੀ ਪਹਿਲੀ ਜਿੱਤ ਹੋ ਗਈ ਹੈ।

ਉਕਤ ਸਾਰੀ ਸਫਲਤਾ ਬਰਕਤ ਉਸ ਆਤਮ ਬਲ ਦੀ ਸੀ, ਜਿਸ ਦੀ ਬਖਸ਼ਸ਼ ਸਿਖ ਗੁਰੂ ਸਾਹਿਬਾਨ ਨੇ, ਖਾਸ ਕਰ ਗੁਰੂ ਤੇਗ ਬਹਾਦਰ ਜੀ ਦੇ ਯਥਾਰਥ ਤੇ ਸਰਲ ਬਚਨਾਂ, ਆਪ ਦੀ ਅਦੁਤੀ ਸ਼ਹੀਦੀ ਅਤੇ ਇਸ ਸ਼ਹਾਦਤ ਪਿਛੋਂ ਗੁਰੂ ਗੋਬਿੰਦ ਸਿੰਘ ਦੀ ਮਹਾਨ ਸ਼ਖਸੀਅਤ ਨੇ ਦੇਸ ਪਰ ਕੀਤੀ। ਪਰ ਕਿਤਨੀ ਵਡੀ ਅਕ੍ਰਿਤ-ਘਣਤਾ ਹੈ ਉਨ੍ਹਾਂ ਦੇ ਪਾਰਟ ਤੇ ਕਿ ਗੁਰੂ ਸਾਹਿਬਾਨ ਦੀ ਇਸ ਵਡਿਆਈ ਨੂੰ ਭੁੱਲ ਕੇ ਅਜ ਹਰ ਕੋਈ ਆਪਣੀ ਡਫਰੀ ਵਜਾ ਰਿਹਾ ਹੈ, ਬਲਕਿ ਅਜ ਦੇ ਸਿਖ ਭੀ ਆਪਣੀ ਜੱਦੀ ਵਡਿਅਤ ਨੂੰ ਭੁਲਾਇ ਹੋਇ ਹੋਰ ਲੋਕਾਂ ਦੀਆਂ ਡਫਰੀਆਂ ਸਾਮ੍ਹਣੇ ਨਾਚ ਕਰ ਰਹੇ ਹਨ।

ਕੋਈ ਦੂਰ ਦੀ ਗੱਲ ਨਹੀਂ, ਅਜ ਤੋਂ ਕੇਵਲ ਪੰਜਾਹ ਪਚਵੰਜਾ ਸਾਲ ਪਹਿਲੋਂ ਗੁਰਦੁਆਰਾ ਜਨਮ ਅਸਥਾਨ ਨਨਕਾਣਾ ਸਾਹਿਬ, ਗੁਰੂ ਕਾ

ਬਾਗ; ਗੁ: ਗੰਗਸਰ ਜੈਤੋ ਪੰਜਾ ਸਾਹਿਬ ਅਤੇ ਭਾਈ ਫੇਰੂ ਆਦਿਕ ਥਾਵਾਂ ਤੇ ਸਿਖਾਂ ਨੇ ਓਹ ਕੁਝ ਕਰ ਵਿਖਾਇਆ ਜਿਸ ਤੇ ਹਿੰਦੂ ਮੁਸਲਮਾਨ ਈਸਾਈ ਸਾਰੇ ਅਸ਼ ਅਸ਼ ਕਰਦੇ ਬਲਕਿ ਖ਼ੂਨ ਦੇ ਹੰਝੂ ਰੋਂਦੇ ਸਨ। ਅਜੇਹੇ ਵਾਕਿਆਤ ਤੋਂ ਪ੍ਰਭਾਵਤ ਹੋ ਕੇ ਹੀ ਪੰਡਤ ਮਾਲਵੀਆ ਜਹੇ ਹਿੰਦੂ ਲੀਡਰ ਨੇ ਆਪਣੇ ਹਿੰਦੂ ਭਰਾਵਾਂ ਨੂੰ ਸਲਾਹ ਦਿਤੀ ਸੀ ਕਿ ਉਹ ਸਾਰੇ ਆਪਣੇ ੨ ਟੱਬਰ ਦਾ ਇਕ ਇਕ ਬਚਾ ਸਿੰਘ ਸਜਾਉਣ ਅਤੇ ਪੰਡਤ ਮੋਤੀ ਲਾਲ ਨਹਿਰੂ ਨੇ ਸਿਖਾਂ ਦੀਆਂ ਕੁਰਬਾਨੀਆਂ ਵੇਖ ਕੇ ਉਨ੍ਹਾਂ ਨੂੰ Finest people that have ever inhabited any part of the world (ਦੁਨੀਆਂ ਦੇ ਹਰ ਖੇਤਰ ਅੰਦਰ ਹੁਣ ਵਸਦੇ ਅਤੇ ਪਹਿਲੋਂ ਵਸ ਚੁਕੇ ਬੰਦਿਆਂ ਵਿਚੋਂ ਸਭ ਤੋਂ ਵਧੀਆ) ਗਰਦਾਨਿਆਂ ਸੀ। ਪੰਜਾਬੀ ਹਿੰਦੂ ਲੀਡਰ ਲਾਲਾ ਲਾਜ ਪਤ ਰਾਇ ਨੇ ਆਪਣੇ ਅਖਬਾਰ 'ਬੰਦੇ ਮਾਤਰਮ' ਵਿਚ ਪ੍ਰਕਾਸ਼ਤ ਕੀਤਾ ਸੀ 'ਤੁਮ ਦਰਦੇ ਹਿੰਦ ਕੇ ਮਸੀਹਾ ਹੋ ਅਕਾਲੀਓ'

ਪਰ ਸਿਖਾਂ ਦੀ ਅਜੇਹੀ ਸੂਰਬੀਰਤਾ ਪਿਛੇ ਕੀ ਭੇਦ ਸੀ ? ਕੀ ਓਹ ਬੜੇ ਬਹਾਦਰ ਸਨ ਜਾਂ ਬਹੁਤ ਲਾਇਕ ਸਨ ? ਹਾਲਾਤ ਦੀ ਜਾਚ ਕਰਨ ਤੋਂ ਪਤਾ ਲਗਦਾ ਹੈ ਕਿ ਭਾਵੇਂ ਓਹ ਸਰੀਰਕ ਤੌਰ ਵਡੇ ਬਲੀ ਭੀ ਸਨ ਪਰ ਉਕਤ ਸਾਰੇ ਮੋਰਚਿਆਂ ਅੰਦਰ ਉਨ੍ਹਾਂ ਆਪਣੇ ਅਜੇਹੇ ਬਲ ਦਾ ਕਦੀ ਵੀ ਪਰਯੋਗ ਨਹੀਂ ਕੀਤਾ, ਕਿਉਂਕਿ ਓਹ ਮੋਰਚੇ ਤੇ ਜਾਣ ਸਮੇਂ ਸ੍ਰੀ ਅਕਾਲ ਤਖਤ ਸਾਹਿਬ ਤੇ ਇਹ ਹਲਫ ਉਠਾ ਕੇ (ਸੁਗੰਧ ਖਾ ਕੇ) ਤੁਰਦੇ ਸਨ ਕਿ ਹਾਲਾਤ ਭਾਵੇਂ ਕੁਝ ਭੀ ਹੋਣ ਓਹ ਕਦੀ ਹਥ ਨਹੀਂ ਉਠਾਉਣਗੇ ਅਥਵਾ ਸਰੀਰਕ ਬਲ ਦੀ ਵਰਤੋਂ ਨਹੀਂ ਕਰਨਗੇ।

ਸਿਖਾਂ ਦੀ ਦਿਮਾਗੀ ਬਲ ਦੀ ਹਾਲਤ ਇਹ ਸੀ ਕਿ ਇਨ੍ਹਾਂ ਮੋਰਚਿਆਂ ਸਮੇਂ ਸਾਰੇ ਸਿਖ ਲੀਡਰ, ਜੋ ਕੌਮ ਨੂੰ ਕਿਸੇ ਪ੍ਰਕਾਰ ਦੀ ਅਗਵਾਈ ਦੇ ਸਕਦੇ ਸਨ, ਭਾਰਤ ਸਰਕਾਰ ਦੀਆਂ ਜੇਲ੍ਹਾਂ ਅੰਦਰ ਡਕੇ ਹੋਏ ਸਨ ਅਤੇ ਕੇਵਲ ਲੜਣ ਵਾਲੀ ਫੌਜ, ਬਿਨਾਂ ਕਿਸੇ ਮੁਖੀ ਸੂਝਵਾਨ ਲੀਡਰ ਦੇ, ਹੀ ਸੀ, ਅਜੇਹੀ ਦਸ਼ਾ ਨੂੰ ਵੇਖ ਕੇ ਇਕ ਹਿੰਦੂ ਐਡੀਟਰ ਨੇ ਇਕ ਸਿਖ

ਨੂੰ ਪੁਛਿਆ ਸੀ ਕਿ ਇਸ ਲਹਿਰ ਦੀ ਹੁਣ ਅਗਵਾਈ ਕੌਣ ਕਰੇਗਾ। ਸਿਖ ਦਾ ਜਵਾਬ ਸੀ ਕਿ 'ਅਸੀਂ ਸਾਰੇ ਰਬੀ ਕਾਰ ਕਰਦੇ ਹਾਂ, ਆਗੂ ਕੋਈ ਭੀ ਹੋਵੇ ਫੈਸਲਾ ਓਹੀ ਹੋਵੇਗਾ ਜੈਸਾ ਅਕਾਲ ਪੁਰਖ ਦਾ ਹੁਕਮ ਹੋਵੇਗਾ' ਉਕਤ ਵਾਕਿਆਤ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਇਨ੍ਹਾਂ ਮੋਰਚਿਆਂ ਵਿਚ ਸਿਖਾਂ ਨੇ ਸਰੀਰਕ ਬਲ ਦਾ ਪਰਯੋਗ ਨਹੀਂ ਕੀਤਾ, ਨ ਕਿਸੇ ਤਰਾਂ ਦੀ ਦਿਮਾਗੀ ਸਿਆਣਪ ਹੀ ਇਹ ਮੋਰਚੇ ਸਰ ਕਰਨ ਵਿਚ ਉਨ੍ਹਾਂ ਦੀ ਸਹਾਈ ਹੋਈ।

ਫਿਰ ਇਨ੍ਹਾਂ ਸਾਰੇ ਮੋਰਚਿਆਂ ਵਿਚ ਸਿਖਾਂ ਦਾ ਵਿਰੋਧ ਸਮੇਂ ਦੀ ਐਸੀ ਸਰਕਾਰ ਨਾਲ ਸੀ ਜਿਸ ਦੀ ਰਾਜਸੀ ਸੱਤਾ ਪਰ ਕਿਸੇ ਕਿਸਮ ਦਾ ਕਿੰਤੂ ਕਰਨਾ ਭੀ ਸੰਭਵ ਨਹੀਂ ਸੀ ਅਤੇ ਭਾਵੇਂ ਸਰਕਾਰ ਨੇ ਸਿਖਾਂ ਪਰ ਦਬਾਉ ਦੇਣ ਦੇ ਹਥਿਆਰ-ਗੋਲੀ ਛਵੀ ਗੰਡਾਸੇ ਤੇ ਡਾਂਗਾਂ ਦੀ ਬੇਤਹਾਸ਼ਾ ਮਾਰ, ਜੇਲ੍ਹਾਂ ਅੰਦਰ ਡੱਕਣਾ, ਘਰ ਘਾਟ ਨੀਲਾਮ ਕਰਨਾ ਅਤੇ ਦੇਸ ਬਦਰ ਕਰ ਦੇਣਾ-ਸਾਰੇ ਹੀ ਵਰਤੇ ਪਰ ਸਿਖ ਝਵੇਂ ਨਹੀਂ ਅਤੇ ਸਾਰੇ ਮੋਰਚਿਆਂ ਵਿਚ ਜਿੱਤ ਸਿਖਾਂ ਦੀ ਹੁੰਦੀ ਰਹੀ।

ਇਸ ਵਿਚ ਕੀ ਰਾਜ਼ ਸੀ ? ਇਹ ਸੀ ਉਨ੍ਹਾਂ ਦਾ ਆਤਮ ਬਲ ਜੋ ਗੁਰੂ ਮਹਾਰਾਜ ਦੀ ਬਖਸ਼ਸ਼ ਉਨ੍ਹਾਂ ਨੂੰ ਪ੍ਰਾਪਤ ਹੋਇਆ ੨ ਸੀ-ਇਹ ਓਹੀ ਬਲ ਸੀ ਜਿਸ ਨੂੰ ਪਾ ਕੇ ਭਾਈ ਮਤੀ ਦਾਸ, ਭਾਈ ਦਿਆਲਾ ਅਤੇ ਉਨ੍ਹਾਂ ਤੋਂ ਪਿਛੋਂ ਅਨੇਕ ਹੋਰ ਸਿਘਾਂ ਨੇ ਖਿੜੇ ਮਥੇ ਸ਼ਹੀਦੀਆਂ ਪਾਈਆਂ ਸਨ। ਉਨ੍ਹਾਂ ਨੇ ਆਪਣਾ ਆਪ-ਤਨ ਮਨ ਧਨ-ਗੁਰੂ ਅਰਪਣ ਕੀਤਾ ਹੋਇਆ ਸੀ, ਉਨ੍ਹਾਂ ਦਾ ਆਤਮ ਵਿਸ਼ਵਾਸ ਸੀ ਕਿ ਓਹ ਹੁਕਮ ਦੀ ਕਾਰ ਕਰ ਰਹੇ ਸਨ ਓਹ ਸਮਝਦੇ ਸਨ ਕਿ ਗੁਰੂ ਨੇ ਉਨ੍ਹਾਂ ਨੂੰ ਕੰਮੇ ਲਾਇਆ ਹੋਇਆ ਹੈ ਉਨ੍ਹਾਂ ਦਾ ਫਰਜ਼ ਹੈ ਗੁਰੂ ਦੀ ਆਗਿਆ ਅੰਦਰ ਤੁਰਦੇ ਜਾਣਾ-ਨਤੀਜਾ ਕੀ ਹੋਵੇਗਾ ਇਹ ਗੁਰੂ ਜਾਣੇ-ਉਨ੍ਹਾਂ ਨੂੰ ਨ ਗੋਲੀ ਦਾ ਭੈ ਸੀ, ਨ ਮਾਰ ਕੁਟਾਈ, ਨ ਘਰ ਘਾਟ ਦੀ ਬਰਬਾਦੀ ਦਾ। ਉਨ੍ਹਾਂ ਦੀ ਇਕੋ ਇੱਛਾ ਸੀ ਕਿ ਜੀਵੀਏ ਜਾਂ ਮਰੀਏ, ਗੁਰੂ ਦੀ ਆਗਿਆ ਵਿਚ ਰਹੀਏ

ਗੁਰੂ ਨ ਵਿਸਰੇ-ਓਹ ਮਾਰਾਂ ਖਾਂਦੇ ਅਤੇ ਗੋਲੀ ਦਾ ਨਿਸ਼ਾਨਾ ਹੁੰਦੇ ਵੀ ਮੂੰਹ ਤੋਂ ਸਤਿਨਾਮ ਵਾਹਿਗੁਰੂ ਕਹਿੰਦੇ ਆਪਣੇ ਨਿਸ਼ਾਨੇ ਵੱਲ ਵਧਦੇ ਜਾਂਦੇ ਸਨ।

ਇਹ ਸੀ ਦੇਣ ਉਸ ਆਤਮ ਬਲ ਦਾਨੀ ਗੁਰੂ ਤੇਗ ਬਹਾਦਰ ਜੀ ਦੀ, ਜਿਨ੍ਹਾਂ ਨੇ ਆਪਣੇ ਮਹਾਨ ਪਰ ਸਰਲ ਤੇ ਯਥਾਰਥ ਕਥਨਾਂ ਰਾਹੀਂ ਉਨ੍ਹਾਂ ਨੂੰ ਦੁਨਿਆਵੀ ਮੋਹ ਮਮਤਾ ਤੋਂ ਉਪਰ ਉਠਾਇਆ, ਮਰਣਾ ਸਿਖਾਇਆ ਅਤੇ ਆਪਣੀ ਬੇ ਮਿਸਾਲ ਸ਼ਹੀਦੀ ਦੇ ਕੇ ਉਨ੍ਹਾਂ ਨੂੰ ਦ੍ਰਿੜ ਕਰਵਾਇਆ ਕਿ

'ਮਰਣੁ ਮੁਣਸਾਂ ਸੂਰਿਆਂ ਹਕੁ ਹੈ ਜੋ ਹੋਇ ਮਰਹਿ ਪ੍ਰਵਾਣੋ'

ਅਤੇ 'ਨਾਨਕ ਐਸੀ ਮਰਨੀ ਜੋ ਮਰੈ ਤਾਂ ਸਦ ਜੀਵਣੁ ਹੋਇ'

ਜਿਸ ਆਦਰਸ਼ ਦੇ ਦ੍ਰਿੜਤਾ ਨਾਲ ਅਪਨਾਉਣ ਲਈ ਗੁਰੂ ਜੀ ਆਪਣੇ ਸਿਖਾਂ ਨੂੰ ਵੰਗਾਰਦੇ ਸਨ ਓਹ ਦੁਖ ਨੂੰ ਭੀ ਸੁਖ ਸਮਝ ਕੇ ਬਰਦਾਸ਼ਤ ਵਾਲੀ ਬਿਰਤੀ ਬਨਾਉਣ ਦਾ ਸੀ। ਆਪ ਦੇ ਦਾਦਾ ਗੁਰੂ ਅਰਜਨ ਦੇਵ ਦਾ ਫੁਰਮਾਣ ਸਦਾ ਉਨ੍ਹਾਂ ਦੀਆਂ ਅਖਾਂ ਸਾਮ੍ਹਣੇ ਸੀ :

'ਦੂਖੁ ਨਾਹੀਂ ਸਭੁ ਸੁਖੁ ਹੀ ਹੈ ਰੇ ਏਕਾ ਏਕੀ ਨੇਤੈ
ਬੁਰਾ ਨਹੀ ਸਭੁ ਭਲਾ ਹੀ ਰੇ ਹਾਰ ਨਹੀਂ ਸਭ ਜੇਤੈ'

ਇਹੋ ਕੁਝ ਗੁਰੂ ਤੇਗ਼ ਬਹਾਦਰ ਜੀ ਦਾ ਸਿਖਾਂ ਪ੍ਰਤੀ ਹੁਕਮ ਸੀ ਕਿ ਦੁਖ ਸੁਖ ਮਾਨ ਅਪਮਾਨ ਖੁਸ਼ੀ ਗ਼ਮੀ, ਅਮੀਰੀ, ਗਰੀਬੀ ਜੋ ਭੀ ਵਾਪਰੇ, ਉਸ ਵਿਚ ਆਪਣਾ ਸੰਤੁਲਨ (Balance) ਕਾਇਮ ਰਖੋ। ਆਪਨੇ ਫੁਰਮਾਇਆ :

'ਜੋ ਨਰੁ ਦੁਖ ਮਹਿ ਦੁਖੁ ਨਹੀ ਮਾਨੈ
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ
ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨੁ ਅਪਮਾਨਾ
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ
ਕਾਮ ਕ੍ਰੋਧ ਜਿਹ ਪਰਸੈ ਨਾਹਿਨ ਤਿਹ ਘਟਿ ਬ੍ਰਹਮ ਨਿਵਾਸਾ'

ਮਨ ਦਾ ਸੰਤੁਲਨ ਕਾਇਮ ਰਖਣਾ ਹੀ ਮਨੁੱਖ ਦੀ ਸਭ ਤੋਂ ਵਡੀ ਪ੍ਰਾਪਤੀ ਹੈ, ਜੋ ਸਤਿਗੁਰੂ ਜੀ ਦੇ ਦ੍ਰਿੜਾਏ ਆਤਮ ਬਲ ਦੇ ਸਹਾਰੇ ਗੁਰੂ ਕੇ ਸਿਖ ਅਪਨਾਉਂਦੇ ਰਹੇ, ਵਰਨਾ ਆਰੇ ਦੇ ਦੰਦਿਆਂ ਹੇਠ ਚੀਰੇ ਜਾਣਾ, ਉਬਲਦੇ ਪਾਣੀ ਅੰਦਰ ਖੌਲਨਾ, ਡਾਂਗ ਦੀਆਂ ਬੇਤਹਾਸ਼ਾ ਮਾਰਾਂ ਸਹਿਣਾ, ਇੰਜਨਾ ਸਾਮ੍ਹਣੇ ਲੇਟ ਰਹਿਣਾ, ਗੋਲੀ ਸ਼ਾਮ੍ਹਣੇ ਛਾਤੀ ਤਾਨ ਖਲੋਣਾ ਕਿਵੇਂ ਸੰਭਵ ਹੋ ਸਕਦਾ ਸੀ ? ਇਹੋ ਰਾਜ਼ ਸੀ ਸਿਖਾਂ ਦੀਆ ਬੇਮਿਸਾਲ ਕੁਰਬਾਨੀਆਂ ਦਾ ।

ਆਓ, ਤੋਲੀਏ ਜ਼ਰਾ ਇਨਾਂਬਜ਼ੁਰਗ ਗੁਰਸਿਖਾਂ ਦੇ ਕਾਰਨਾਮਿਆਂ ਨੂੰ ਆਪਣੀਆਂ ਜੀਵਨੀਆਂ ਨਾਲ । ਅਸੀਂ ਭੀ ਗੁਰੂ ਤੇਗ਼ ਬਹਾਦਰ, ਗੁਰੂ ਗੋਬਿੰਦ ਸਿੰਘ ਦੇ ਨਾਮ ਲੇਵਾ ਹਾਂ । ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਦੀ ਤੀਜੀ ਸ਼ਤਾਬਦੀ ਅਸੀਂ ਸਾਲ ਭਰ ਤੋਂ ਮਣਾ ਰਹੇ ਹਾਂ, ਇਸ ਤੋਂ ਪਹਿਲੋਂ ਬੀਤੇ ਸਾਲਾਂ ਅੰਦਰ ਅਸੀਂ ਗੁਰੂ ਗੋਬਿੰਦ ਸਿੰਘ, ਗੁਰੂ ਨਾਨਕ ਅਤੇ ਸ੍ਰੀ ਗੁਰੂ ਸਿੰਘ ਸਭਾ ਦੀਆਂ ਸ਼ਤਾਬਦੀਆਂ ਭੀ ਮਣਾਈਆਂ ਹਨ । ਇਸ ਵਿਚ ਸ਼ੱਕ ਨਹੀਂ ਕਿ ਅਸੀਂ ਬੜੇ ੨ ਜਲੂਸ ਕਢੇ, ਦੀਵਾਨਾਂ, ਅਖੰਡ ਪਾਠਾਂ, ਕਵੀ ਤੇ ਕੀਰਤਨ ਦਰਬਾਰਾਂ ਦੀ ਭੀ ਵਡੇ ਪੈਮਾਨੇ ਤੇ ਭਰਮਾਰ ਹੋਈ, ਕਈ ਵਿਦਿਆਲੇ ਤੇ ਔਸਧਾਲੇ ਭੀ ਗੁਰੂਆਂ ਦੇ ਨਾਮ ਤੇ ਕਾਇਮ ਹੋਏ, ਫਾਉਂਡੇਸ਼ਨਾਂ ਤੇ ਵਿਸ਼ੇਸ਼ ਸਭਾਵਾਂ ਦੀਆਂ ਸਥਾਪਨਾ ਹੋਈਆਂ ਤੇ ਲਖੂਖਹਾ ਰੁਪੈਆ ਭੀ ਖਰਚ ਹੋਇਆ, ਗੁਰੂ ਸਾਹਿਤ ਦੀਆਂ ਰਚਨਾਂ ਭੀ ਬੇਹਿਸਾਬ ਰਚੀਆਂ ਗਈਆਂ, ਪਰ ਇਨ੍ਹਾਂ ਸਭ ਦਾ ਕੀ ਮੁੱਲ ਪਿਆ ਹੈ ਅਤੇ ਗੁਰ ਸਿਖੀ ਦੇ ਨੁਕਤੇ ਤੋਂ ਅਸੀਂ ਕਿੰਨਾ ਕੁ ਅਗੇ ਵਧੇ ਹਾਂ ? ਦੁਨਿਆਵੀ ਪਦਾਰਥ ਤੇ ਪ੍ਰਭਤਾ ਦੀ ਸਾਡੀ ਭੁਖ ਕਿੰਨੀ ਕੁ ਘਟੀ ਹੈ, ਕੀ ਕੁਰਸੀ ਦੀ ਲਾਲਸਾ, ਵਜ਼ੀਰੀਆਂ, ਜਥੇਦਾਰੀਆਂ ਤੇ ਪ੍ਰਧਾਨਗੀਆਂ ਦੀ ਭੁਖ ਨੇ 'ਦੁਆਰਹਿ ਦੁਆਰਿ ਸੁਆਨ ਜਿਉ ਡੋਲਤ' ਵਾਂਙ ਸਾਨੂੰ ਦਰ ਦਰ ਤੇ ਨਹੀਂ ਭੁਕਾਇਆ ਅਤੇ ਇਨ੍ਹਾਂ ਦੀ ਪ੍ਰਾਪਤੀ ਲਈ ਅਸੀਂ ਕੀ ਕੀ ਖੇਹ ਨਹੀਂ ਉਡਾਈ ? ਗੁਰੂ ਮਰਨੀ ਮਰਣ ਦੀ ਕਿੰਨੀ ਕੁ ਜਾਚ ਅਸੀਂ ਪਾਈ

ਹੈ ? ਆਤਮ ਬਲ ਦੀ ਮਹੱਤਤਾ ਨੂੰ ਕਿੰਨਾ ਕੁ ਪਛਾਣਿਆਂ ਹੈ ? ਤੋਲੋ ਆਪਣੀਆਂ ਕਰਣੀਆਂ ਨੂੰ ਉਨ੍ਹਾਂ ਗੁਰਸਿਖਾਂ ਦੀਆਂ ਕਰਣੀਆਂ ਨਾਲ, ਜਿਨ੍ਹਾਂ ਗੁਰੂ ਦੇ ਨਾਮ ਤੋਂ ਘਰ ਘਾਟ, ਸਾਕ ਸਨਬੰਧੀ ਸੁਹਾਗ ਭਾਗ ਵਾਰ ਸੁਟੇ, ਇਸ ਦੇ ਉਲਟ ਅਸੀਂ ਗੁਰੂ ਦੇ ਨਾਮ ਤੇ ਗੁਰੂ ਦੇ ਧਨ ਧਾਮ ਨੂੰ ਆਪਣੀ ਪ੍ਰਭਤਾ, ਆਪਣਾ ਠਾਠ, ਬਨਾਉਣ ਲਈ ਵਰਤਦੇ ਹਾਂ । ਕਦੇ ਅਸੀਂ ਸੋਚਿਆ ਹੈ ਕਿ ਇਸ ਗਿਰਾਵਟ ਦਾ ਕਾਰਨ ਕੀ ਹੈ ? ਇਹ ਹੈ ਗੁਰੂ ਦੇ ਬਖਸ਼ੇ ਗੁਰਮੰਤਰ, ਗੁਰੂ ਦੀ ਬਾਣੀ ਅਤੇ ਗੁਰੂ ਦੀ ਸਿਖਿਆ ਦਾ ਸਾਡੇ ਮਨੋਂ ਲਹਿ ਜਾਣਾ ਜਿਸ ਨੇ ਗੁਰੂ ਦੀ ਸਮਰੱਥਾ ਤੇ ਸਹਾਇਤਾ ਪਰ ਸਾਡਾ ਵਿਸ਼ਵਾਸ ਜਰਜਰਾ ਕਰ ਦਿਤਾ ਹੈ, ਅਸੀਂ ਗੁਰੂ ਕੁਟੰਬੀ ਨਹੀਂ ਰਹੇ । ਹਰ ਕੋਈ ਆਪਣੇ ਕੁਟੰਬ ਦੇ ਫਿਕਰ ਵਿਚ ਹੈ ਅਤੇ ਆਪਣਾ ਆਪ ਗੁਰੂ ਨੂੰ ਅਰਪਣ ਦੀ ਬਜਾਏ ਗੁਰੂ ਨੂੰ ਨਿਜ ਸੁਖ ਤੇ ਨਿਜੀ ਪ੍ਰਭਤਾ ਲਈ ਵਰਤਨਾ ਲੋੜਦਾ ਹੈ । ਸਾਡੇ ਪਾਠ ਪੂਜਾ ਪ੍ਰਸਾਦ ਵਿਖਾਵੇ ਦੇ ਹੋ ਗਏ ਹਨ, ਕਥਾ ਕੀਰਤਨ ਪਹਾੜੇ ਦੇ ਬਣੇ ਹੋਏ ਹਨ, ਗੁਰੂ ਗ੍ਰੰਥ ਸਾਹਿਬ ਦਾ ਸਤਕਾਰ ਵਧੀਆ ਰੁਮਾਲਿਆਂ ਪੀੜ੍ਹਿਆਂ ਅਤੇ ਇਮਾਰਤਾਂ ਤੇ ਸੀਮਤ ਹੋ ਗਿਆ ਹੈ, ਬਾਣੀ ਦੀ ਸੂਝ ਬੂਝ ਤੇ ਕਮਾਈ ਦਾ ਵਿਚਾਰ ਉਕਾ ਹੀ ਗਾਇਬ ਹੋ ਚੁਕਾ ਹੈ । ਵਿਚਾਰ ਸਮੇਲਨਾਂ ਅਤੇ ਕੀਰਤਨ ਦਰਬਾਰਾਂ ਦਾ ਤਾਂ ਪਾਰਾ ਵਾਰ ਨਹੀਂ, ਪਰ ਇਨ੍ਹਾਂ ਤੋਂ ਗ੍ਰਹਿਨ ਕੀ ਹੋਇਆ ਇਸ ਦਾ ਵਿਚਾਰ ਹੀ ਨਹੀਂ । ਇਹ ਸਾਰੇ ਆਡੰਬਰ ਅਤੇ ਸ਼ਤਾਬਦੀਆਂ ਤਾਂ ਹੀ ਸਫਲ ਹਨ ਜੇ ਨਿਰੀ ਦਰਸ਼ਨੀ ਸਿਖੀ ਤੋਂ ਉਪਰ ਉਠਾ ਇਹ ਸਾਡੇ ਅੰਤਰ ਆਤਮੇ ਸਿਖੀ ਦਾ ਪਰਵੇਸ਼ ਕਰਾਉਣ । ਜੇ ਅੰਦਰ ਸਿਖੀ ਹੈ ਤਾਂ ਸਾਰੀਆਂ ਮਣੌਤਾਂ ਸੁਹਾਉਣੀਆਂ ਤੇ ਪ੍ਰਵਾਣ ਹਨ ਵਰਨਾਂ 'ਸਭ ਅਡੰਬਰ ਕੂੜ' ।

# ਸਲੋਕ ਮਹਲਾ ੯

ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨ ਹੋਹਿ ਉਦਾਸ
ਕਹੁ ਨਾਨਕ ਭਜੁ ਹਰਿ ਮਨਾ ਪਰੈ ਨ ਜਮ ਕੀ ਫਾਸ ॥ ੨ ॥

ਤਨੁ ਧਨੁ ਸੰਪੈ ਸੁਖ ਦੀਓ ਅਰੁ ਜਿਹ ਨੀਕੇ ਧਾਮ
ਕਹੁ ਨਾਨਕ ਸੁਨੁ ਰੇ ਮਨਾ ਸਿਮਰਤ ਕਾਹਿ ਨ ਰਾਮ ॥ ੮ ॥

ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ
ਕਹੁ ਨਾਨਕ ਸੁਨ ਰੇ ਮਨਾ ਦੁਰਲਭ ਮਾਨੁਖ ਦੇਹ ॥ ੨੭ ॥

ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ
ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੋਇ ਇਕ ਚਿਤ ॥੪੫॥

ਰਾਮ ਨਾਮੁ ਉਰਿ ਮੈ ਗਹਿਓ ਜਾ ਕੈ ਸਮ ਨਹੀ ਕੋਇ
ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ ॥ ੫੭ ॥

## 'ਆਤਮ ਬਲ ਦਾਨੀ' ਟ੍ਰੈਕਟ ਲਈ ਸਹਾਇਕ

1 ਸ੍ਰੀ ਗੁਰੂ ਸਿੰਘ ਸਭਾ ਪਟਿਆਲਾ
2 ਸ੍ਰੀ ਗੁਰੂ ਕਲਗੀਧਰ ਸੇਵਕ ਜਥਾ ਬੀਕਾਨੇਰ
3 ਗੁਰਮਤਿ ਪ੍ਰਚਾਰ ਸਭਾ 7 ਗੋਬਿੰਦ ਨਗਰ ਡੇਹਰਾਦੂਨ
4 ਸਿਖ ਕਲਚਰਲ ਮਿਸ਼ਨ ਗੁਰਦੁਆਰਾ ਕੈਲਣ 15 ਸੀ ਚੰਡੀਗੜ੍ਹ
5 ਡਾ: ਪ੍ਰਹਿਲਾਦ ਸਿੰਘ ਮੇਨ ਰੋਡ ਰਾਂਚੀ
6 ਸ੍ਰ: ਇੰਦਰ ਸਿੰਘ, ਸੁਰਿੰਦਰ ਮੋਟਰਸ, ਧਨਬਾਦ
7 ਸ੍ਰ: ਬੰਤਾ ਸਿੰਘ ਅਕਾਉਂਟਸ ਅਫਸਰ ਅਲਾਹਬਾਦ
8 ਬ੍ਰਿਗੇਡੀਅਰ ਕੁਸ਼ਲਪਾਲ ਸਿੰਘ ਨਾਭਾ
9 ਸ੍ਰ: ਗੁਰਚਰਨ ਸਿੰਘ ਪਰਮਿੰਦਰ ਸਿੰਘ ਕਲਾਥ ਡੀਪੂ ਤਸੀਲ ਰੋਡ ਜਗਰਾਉਂ
10 ਪ੍ਰਵਾਰ ਗੁਰਪੁਰਵਾਸੀ ਥਾਣੇਦਾਰ ਰੂੜ ਸਿੰਘ ਜੀ ਕਾਉਂਕੇ ਕਲਾਂ
11 ਪੰਜਾਬ ਆਇਰਨ ਸਟੋਰਜ਼ ਲਾਜਪਤ ਰਾਏ ਰੋਡ ਜਗਰਾਉਂ
12 ਸ੍ਰ: ਸਰੂਪ ਸਿੰਘ ਐਂਡ ਸਨਜ਼ ਆੜ੍ਹਤੀ ਦਾਣਾ ਮੰਡੀ ਜਗਰਾਉਂ
13 ਸ੍ਰ: ਤੀਰਥ ਸਿੰਘ ਪ੍ਰਕਾਸ਼ ਸਿੰਘ ਆੜ੍ਹਤੀ
14 ਡਾ: ਸੁਰਜਨ ਸਿੰਘ ਸਾਮ੍ਹਣੇ ਵਾਟਰ ਟੈਂਕ ਜਗਰਾਉਂ
15 ਸ੍ਰ: ਕੁਲਦੀਪ ਸਿੰਘ ਐਂਡ ਸਨਜ਼ ਕਰਿਆਨਾ ਵਾਲੇ ਨਹਿਰੂ ਮਾਰਕਟ ਜਗਰਾਉਂ
16 ਸ੍ਰ: ਅਲਬੇਲ ਸਿੰਘ ਮਹੱਲਾ ਹਰਿ ਗੋਬਿੰਦ ਪੁਰਾ ਜਗਰਾਉਂ

ਨੋਟ : ਟ੍ਰੈਕਟ ਨੰ: 130 ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਉਤਸਵ ਸਮੇਂ ਪ੍ਰਕਾਸ਼ਤ ਹੋਵੇਗਾ।

---


| ਪ੍ਰਕਾਸ਼ਕ : | ਪਹਿਲੀ ਵਾਰ | ਛਾਪਕ : |
|---|---|---|
| ਨਰੇਣ ਸਿੰਘ ਸਕੱਤਰ | ਨਵੰਬਰ 1976 | ਜੈਰਾਵਰ ਪ੍ਰਿੰਟਰਜ਼ |
| ਗੁਰੂ ਨਾਨਕ ਮਿਸ਼ਨ ਪਟਿਆਲਾ । | | ਧੋਬੀ ਘਾਟ, ਪਟਿਆਲਾ । |